# ਮੇਰੀਆਂ ਨਜ਼ਮਾਂ
# ਪੈਸੇ ਪੈਸੇ

ਖ਼ੁਸ਼ਹਾਲ ਸਿੰਘ 'ਚਰਨ'

ਪ੍ਰਕਾਸ਼ਕ
ਲਿਖਾਰੀ ਪੁਸਤਕ ਮਾਲਾ
੭, ਦਰਯਾ ਗੰਜ
ਦਿੱਲੀ

ਗਰੀਬਾਂ ਨੂੰ—

ਜਿਨ੍ਹਾਂ ਲਈ

ਮੇਰੇ ਜਜ਼ਬੇ

ਅਕਸਰ ਰੋਏ ਹਨ

# ਧੰਨਵਾਦ

"…………ਸ਼ਾਇਦ ਇਹ ਗੱਲ ਅਨਦੱਸੀ ਰਹਿ ਜਾਏ ਕਿ ਇਹ ਕਿਤਾਬ, ਸਭ ਤੋਂ ਪਹਿਲੇ, ਸਤਕਾਰ ਯੋਗ ਭਾਈ ਸਾਹਿਬ ਜੀ ਦੇ ਚਰਨਾਂ ਵਿਚ ਰਖਣ ਦਾ ਵਿਚਾਰ ਸੀ ਪਰ ਇਹ ਨਹੀਂ ਹੋ ਸਕਿਆ। ਉਹਨਾਂ ਨੇ ਇਸ ਕਿਤਾਬ ਨੂੰ ਸਾਹਿਤ ਦੀ ਦੁਨੀਆਂ ਵਿਚ ਲਿਆ ਕੇ ਜੋ ਕਰਮ ਮੇਰੇ ਉੱਪਰ ਕੀਤਾ ਹੈ, ਉਸ ਲਈ ਮੇਰੇ ਪਾਸ ਅੱਖਰ ਨਹੀਂ।

ਮੇਰੇ ਬੜੇ ਪੂਰਬਲੇ ਭਾਗ ਹਨ ਜੋ ਉਹਨਾਂ ਨੇ ਅਪਣੇ ਮੁਖ-ਬੰਦ ਨਾਲ ਮੇਰੀ ਨਿਮਾਣੀ ਜਹੀ ਕੋਸ਼ਸ਼ ਨੂੰ ਨਿਵਾਜ਼ਿਆ ਹੈ।"

ਕਰਤਾ

## ਤਤਕਰਾ

*

# ਖਿਮਾਂ

ਛਪਣ ਵਿਚ ਜਿਥੇ ਕਿਤੇ ਉਕਾਈਆਂ ਰਹਿ ਗਈਆਂ ਹਨ ਜਾਂ ਕਿਤੇ ਅੱਖਰ ਟੁੱਟ ਗਏ ਹਨ ਉਹਨਾਂ ਲਈ ਪ੍ਰੀਤ ਸੈਨਿਕ ਪ੍ਰੈਸ ਖਿਮਾਂ ਦਾ ਜਾਚਕ ਹੈ ।

ਸੋਧੇ ਹੋਏ ਅੱਖਰ ਕਿਤਾਬ ਦੇ ਅਖ਼ੀਰ ਤੇ ਦੇ ਦਿਤੇ ਗਏ ਹਨ ।

# ਮੁਖ ਬੰਦ

(ਵਲੋਂ ਸਤਕਾਰ ਯੋਗ ਭਾਈ ਸਾਹਿਬ ਭਾਈ ਵੀਰ ਸਿੰਘ ਜੀ)

ਸਰਦਾਰ ਖ਼ੁਸ਼ਹਾਲ ਸਿੰਘ ਜੀ ਨੇ ਜੋ ਅਪਨੀ ਛਾਪ 'ਚਰਣ' ਰਖਦੇ ਹਨ, ਅਪਣੀਆਂ ਨਜ਼ਮਾਂ ਦਾ ਸੰਗ੍ਰਹ ਛਪਣ ਤੋਂ ਪਹਿਲਾਂ ਮੈਨੂੰ ਦਿਤਾ ਹੈ ਕਿ ਮੈਂ ਇਸ ਨੂੰ ਵਾਚਾਂ ਤੇ ਆਪਣੇ ਕੁਝ ਖ਼ਿਆਲ ਦੇ ਸਕਾਂ।

ਸਰਦਾਰ ਜੀ ਇਕ ਬੜੇ ਕੁਲੀਨ, ਸੁਭਾਵ ਦੇ ਨੇਕ ਤੇ ਉਪ-ਕਾਰੀ ਪਿਤਾ ਦੇ ਸਪੁਤ੍ਰ ਹਨ, ਜੋ ਡਾਕਟਰ ਸਨ ਤੇ ਆਪਣਾ ਕੰਮ ਹਮਦਰਦੀ ਤੇ ਪਿਆਰ ਨਾਲ ਕੀਤਾ ਕਰਦੇ ਸਨ। ਉਹਨਾਂ ਦੇ ਸੁਭਾਵ ਦੀ ਭਲਿਆਈ ਇਸ ਕਵੀ ਸਪੂਤ ਵਿਚ ਮੌਜੂਦ ਹੈ। ਕਵੀ ਜੀ ਅਜੇ ਬਾਲ ਅਵਸਥਾ ਵਿਚ ਹੀ ਸਨ ਕਿ ਆਪ ਦੇ ਪਿਤਾ–ਡਾਕਟਰ ਬਲਵੰਤ ਸਿੰਘ ਜੀ–ਪਰਲੋਕ ਚਲਾਨਾ ਕਰ ਗਏ। ਇਸ ਪਿਆਰ–ਪਾਲਨਾਂ ਵਾਲੇ ਸਾਏ ਦੇ ਸਿਰੋਂ ਦੂਰ ਹੋ ਜਾਣ ਕਰ ਕੇ ਆਪ ਜੀ ਨੂੰ ਬਾਲ ਅਵਸਥਾ ਤੋਂ ਹੀ ਅਨੇਕ ਔਖਿਆਈਆਂ ਦੇਖਣੀਆਂ ਤੇ ਝਲਣੀਆਂ ਪਈਆਂ। ਇਸਤਰ੍ਹਾਂ ਇਨਸਾਨੀ ਜ਼ਿੰਦਗੀ

ਦੇ ਦੁੱਖਾਂ ਤੇ ਨਿਰਾਸਤਾਈਆਂ ਵਾਲੇ ਪਹਿਲੂ ਨਾਲ ਵਧੇਰੇ ਵਾਹ ਪੈਣ ਕਰ ਕੇ ਇਸ ਪਾਸੇ ਦੀ ਵਾਕਫ਼ੀ ਤੇ ਐਹਸਾਸ ਡੂੰਘੇ ਹੋ ਗਏ। ਕਈ ਮੁਸ਼ਕਲਾਂ ਵਿਚੋਂ ਲੰਘਕੇ ਮਿਹਨਤ ਤੇ ਪ੍ਰਯਤਨ ਨਾਲ ਆਪ ਆਪਣੇ ਪੈਰਾਂ ਤੇ ਹੋ ਗਏ ਹਨ ਪਰ ਓਹ ਘਾਵ ਡੂੰਘੇ ਹਨ ਤੇ ਅਜੇ ਵੀ ਆਪ ਦਸਦੇ ਹਨ ਕਿ ਆਪਦਾ ਅਪਨੇ ਉਦਾਲੇ ਪੁਦਾਲੇ ਨਾਲ ਉਦਾਸੀ ਦਾ ਹੀ ਜੋੜ ਹੈ। ਜਿਸਤਰ੍ਹਾਂ ਕਿ ਆਪ 'ਕੁਝ ਆਪਣੀ ਬਾਬਤ' ਵਿਚ ਲਿਖਦੇ ਹਨ:—

"ਅਜ ਕਲ ਦੀ ਮੇਰੀ ਹਾਲਤ ਕੀ ਹੈ-ਮੈਂ ਜੀਊਂਦਾ ਹਾਂ ਪਰ ਮਰਿਆ ਮਰਿਆ। ਦਿਨ ਕਟਦਾ ਹਾਂ ਪਰ ਚੁਕਿਆ ਚੁਕਿਆ। ਹਾਸੇ ਮੇਰੇ ਜੀਵਨ ਵਿਚ ਨਹੀਂ। ਪਿਆਰ ਮੇਰਾ ਠੋਹਕਰਾਂ ਹੀ ਖਾਂਦਾ ਰਿਹਾ ਹੈ, ਕਿਤੇ ਡਿਗ ਪਿਆ ਤੇ ਫੇਰ ਉਠ ਬੈਠਾ – ਕਿਤੇ ਉਠ ਬੈਠਾ ਤੇ ਫੇਰ ਡਿਗ ਪਿਆ। ਪਿਆਰ, ਸਚਾਈ, ਇਨਸਾਫ਼, ਹਮਦਰਦੀ, ਮੈਨੂੰ ਆਪਣੇ ਦਾਇਰੇ ਵਿਚ ਕਿਧਰੇ ਨਹੀਂ ਦਿਸਦੇ। ਜਿਥੋਂ ਤਕ ਯਾਦ ਕਰ ਸਕਦਾ ਹਾਂ, ਮੇਰਾ ਖ਼ਿਆਲ ਹੈ ਮੈਂ ਕਦੇ ਕੁਝ ਨਹੀਂ ਮੰਗਿਆ ਤੇ ਜੇ ਕਿਤੇ ਭੁਲ ਭੁਲੇਖੇ ਮੰਗ ਬੈਠਾ ਹਾਂ ਤਾਂ ਇਹ ਮਿਲਿਆ ਕਦੇ ਨਹੀਂ। ਏਸੇ ਲਈ ਮੈਂ ਆਖਦਾ ਹਾਂ ਕਿ ਇਹ ਦਿਸਦੀ ਦੁਨੀਆਂ ਮੇਰੇ ਲਈ ਨਹੀਂ ਤੇ ਮੈਂ ਏਸ ਦੁਨੀਆਂ ਲਈ ਨਹੀਂ। ਅਸੀਂ ਇਕ ਦੂਜੇ ਨੂੰ ਕੌਰੀਆਂ ਨਜ਼ਰਾਂ ਨਾਲ ਵੇਖਦੇ ਹਾਂ, ਕੁਛ ਕੁਛ ਓਪਰਾਪਨ ਹੈ ਸਾਡੇ ਦੋਹਾਂ ਵਿਚਕਾਰ।"

ਫਿਰ ਆਪ ਲਿਖਦੇ ਹਨ ਕਿ ਮੇਰੇ ਜੀਵਨ ਦੀ ਚਾਬੀ ਮੇਰੀ ਕਵਿਤਾ ਵਿਚ ਹੈ ਜਿਸਦਾ ਸਿਰਨਾਮਾ ਹੈ 'ਕਿਵੇਂ ਮੌਲਦੀ ਹਸਤੀ ਮੇਰੀ' ਸੋ ਅਚਰਜ ਨਹੀਂ ਕਿ ਆਪ ਦੇ ਜੀਵਨ-ਤਜਰਬੇ ਆਪ ਦੀਆਂ ਕਈ ਰਚਨਾਵਾਂ ਵਿਚ ਅਪਨੀ ਉਦਾਸ ਝਲਕ ਦਿਖਾ ਰਹੇ ਹਨ।

ਆਪ ਜੀ ਦੀਆਂ ਰਚਨਾਂ ਦਾ ਇਹ ਸੰਗ੍ਰਹ ਕੋਈ ਇਕ ਦਾਸਤਾਨ ਨਹੀਂ, ਨਾਂ ਲੜੀ ਬਧ ਕਿਸੇ ਇਕ ਵਿਸ਼ੇ ਦਾ ਕਾਵਯ ਹੈ; ਏਹ ਅਨੇਕ ਤਰਾਂ ਦੇ ਖ਼ਿਆਲ ਹਨ ਜੋ ਅੱਡ ਅੱਡ ਵਾਕਿਆਤ ਦੇ ਹੋਣ ਤੇ, ਯਾ ਅੱਡ ਅੱਡ ਨਜ਼ਾਰਿਆਂ ਦੇ ਅੱਖਾਂ ਸਾਹਮਣੇ ਆਉਣ ਤੇ, ਜਾਂ ਕਦੇ ਕਦੇ ਅੰਤ੍ਰੀਵ ਵਲਵਲੇ ਉਪਜ ਪੈਣ ਤੇ, ਅਥਵਾ ਭੁੱਲੀਆਂ ਪਰ ਅੰਦਰ ਵਸਦੀਆਂ ਬਿਰਹਾ-ਪੀੜਾਂ ਦੀਆਂ ਯਾਦਾਂ ਦੇ ਉਛਲ ਪੈਣ ਤੇ ਯਾ ਅਪਨੇ ਦੁਖੀ ਹੋਣ ਤੇ ਕਿ ਦੁਖੀਆਂ ਦੇ ਦੁਖ ਨਜ਼ਾਰੇ ਦੇਖ ਕੇ ਆਪ ਮੁਹਾਰੇ ਲਿਖੀਆਂ ਗਈਆਂ, ਅਪੂਰਣ ਹਸਰਤਾਂ, ਨਾਂ ਪੁਗੀਆਂ ਤੋਂ ਨਿਰਾਸਤਾਈਆਂ, ਚੋਟਾਂ ਲਗਨ ਤੋਂ ਦਿਲਗੀਰੀਆਂ ਇਨ੍ਹਾਂ ਛੰਦਾਂ ਵਿਚ ਬਹੁਤ ਚੰਗੀ ਤਰਾਂ ਮੂਰਤੀਮਾਨ ਹੋ ਰਹੀਆਂ ਹਨ । ਕਈਆਂ ਵਿਚ ਜੀਵਨ ਦੀਆਂ ਮੁਸ਼ਕਲਾਂ ਜੋ ਅ ੱਲ ਹਨ ਆਪਣੇ ਤਜ਼ੱਬਬ ਦੇ ਲਹਰਾਉ ਵਿਚ ਥਰਰਾ-ਉਂਦੀਆਂ ਦਰਸ਼ਨ ਦੇ ਰਹੀਆਂ ਹਨ । ਕਵੀ ਜੀ ਨੇ ਕਈਆਂ ਵਿਚ ਪਿਛਲੇ ਸਾਲ ਦੀਆਂ ਪੁਲੀਟੀਕਲ ਕਸ਼ਟਣੀਆਂ, ਦੁੱਖਾਂ ਦੀਆਂ ਝਾਕੀਆਂ ਦਸੀਆਂ ਹਨ ਤੇ ਇਨਸਾਨੀ ਬੇਤਰਸੀ, ਬੇਦਰਦੀ, ਜ਼ੁਲਮ ਤੇ ਕਹਿਰ ਦੇ ਨਕਸ਼ੇ ਵਾਹੇ ਹਨ ਤੇ ਮੁਕਾਬਲੇ ਤੇ ਦੁਖ ਝਲਣੀਆਂ ਦੇ ਸੰਗਤ੍ਰਾਸ਼ ਕੇ ਰਖੇ ਹਨ । ਬੰਗਾਲ ਦੀ ਕਾਲ–ਪੀੜਾ ਦੇ ਭਯਾਨਕ ਨਜ਼ਾਰੇ ਵੀ ਕਿਸੇ ਇਕ ਨਜ਼ਮ ਵਿਚ ਰੂਪ ਸਾਰੀ ਹੋ ਰਹੇ ਹਨ, ਕਈਆਂ ਵਿਚ ਇਸ਼ਕ ਮਜਾਜ਼ੀ ਦੇ ਵਲਵਲੇ ਵੀ ਸਿੰਗਾਰ ਰਸੀ ਜੋਬਨ ਤੇ ਬਿਰਹਾ-ਪੀੜਾ ਵਿਚ ਅੰਕਿਤ ਹੋ ਰਹੇ ਹਨ । ਕਿਸੇ ਇਕ ਵਿਚ ਫੇਰ ਇਸ਼ਕ ਮਜਾਜ਼ੀ ਤੋਂ ਹਕੀਕੀ ਵਲ ਵੀ ਕੋਈ ਤਾਂਘ ਲੰਘੀ ਹੈ । ਕੁਦਰਤੀ ਨਜ਼ਾਰੇ ਵੀ ਕਿਸੇ ਥਾਂ ਬੜੀ ਖ਼ੂਬੀ ਨਾਲ ਰੂਪ ਸਾਰੀ ਕੀਤੇ ਹਨ ਜੈਸਾ ਕਿ 'ਮੀਂਹ ਆ ਗਿਆ' ਵਿਚ ਹੈ ।

ਪੁਲੀਟੀਕਲ ਘਟਨਾਂਵਾਂ ਤੇ ਅਹਸਾਸਾਂ ਨੂੰ ਲਿਆ ਹੈ । ਸ੍ਰੀ ਗਾਂਧੀ ਜੀ ਦੀ ਮਹਿਮਾਂ ਤੇ ਵਿਯੋਗ ਦਾ ਗੀਤ ਵੀ

ਅਲਾਪਿਆ ਹੈ।

ਆਪਦੀਆਂ ਕੁਝ ਨਜ਼ਮਾਂ ਵਿਚ ਆਏ ਲਫ਼ਜ਼ਾਂ ਯਾ ਖਯਾਲਾਂ ਤੋਂ ਐਉਂ ਜਾਪਦਾ ਹੈ ਕਿ ਆਪ ਜੀ ਮਿਲੀ ਆਜ਼ਾਦੀ ਦੀ ਕਦਰ ਕਰਦੇ ਹੋਏ ਜਲਦੀ ਨਾਲ ਇਕ ਹੋਰ ਇਨਕਲਾਬ ਯਾਂ 'ਪ੍ਰੀਵਰਤਨ' ਰਾਜ ਪ੍ਰਬੰਧ ਵਿਚ ਵੇਖਨਾ ਚਾਹੁੰਦੇ ਹਨ। ਪਰ ਕਈ ਹੋਰ ਥਾਵਾਂ ਤੋਂ ਥਹੁ ਪੈ ਜਾਂਦਾ ਹੈ ਕਿ ਆਪ ਜੀ ਮੌਜੂਦਾ ਰਾਜ ਪ੍ਰਬੰਧ ਨੂੰ ਹਿਲਾਉਣ ਦੇ ਹਾਮੀ ਨਹੀਂ ਹਨ ਪਰ ਪ੍ਰਜਾ ਨੂੰ ਉਹ ਸੁਖ ਛੇਤੀ ਪ੍ਰਾਪਤ ਦੇਖਣਾ ਚਾਹੁੰਦੇ ਹਨ ਜੋ ਸਦੀਆਂ ਦੇ ਆਜ਼ਾਦ ਦੇਸਾਂ ਨੂੰ ਪ੍ਰਾਪਤ ਹਨ। ਇਹ ਇੱਛਾ ਤੰਦਰੁਸਤ ਇੱਛਾ ਹੈ। ਪਰ ਲਗ ਪਗ ਹਜ਼ਾਰ ਵਰਹ ਦਬੱਲੇ ਰਹੀ ਕੌਮ ਦੀ ਉੱਚ ਖ਼ਯਾਲੀ ਤੇ ਸ੍ਰੇਸ਼ਟਾਚਾਰ ਭਰੀ ਸਭਯਤਾ ਸਨੇ ਸਨੇ ਆਉਣੀ ਹੈ; ਇਸੀ ਤਰਾਂ ਰਾਜਸੀ ਨੇਤਾਵਾਂ ਨੇ ਵੀ ਵਕਤ ਲੈਣਾ ਹੈ ਕਿ ਉਹ ਸਦਾ ਤੋਂ ਆਜ਼ਾਦ ਕੌਮਾਂ ਵਾਲੇ ਸੁਖ ਆਪਣੇ ਦੇਸਭਾਈਆਂ ਨੂੰ ਬਹਮ ਪਹੁੰਚਾ ਦੇਣ, ਕਿਉਂਕਿ ਕਲ ਤਕ ਤਾਂ ਰਾਜਸੀ ਨੇਤਾ ਪਿਛਲੇ ਵਿਦੇਸ਼ੀ ਰਾਜ ਦੇ ਪ੍ਰੀਵਰਤਣ ਕਰਨ ਵਿਚ ਲਗੇ ਰਹੇ, ਹੁਣ ਉਨ੍ਹਾਂ ਦੇ ਅਗੇ ਕੌਮ ਦਾ ਉਸਾਰੂ ਕੰਮ ਆ ਗਿਆ ਹੈ, ਜਿਸ ਵਿਚ ਜੋ ਕੁਛ ਉਨ੍ਹਾਂ ਨੇ ਕੀਤਾ ਹੈ ਬਹੁਤ ਕਾਬਲੇ ਕਦਰ ਹੈ ਤੇ ਜਿਸ ਲਈ ਉਨ੍ਹਾਂ ਨੇ ਪ੍ਰਯਤਨ ਕਰਦਿਆਂ ਕਿਤੇ ਉਕਾਈਆਂ ਖਾਣੀਆਂ ਤੇ ਡਿਗ ਡਿਗ ਕੇ ਸਵਾਰ ਹੋਣਾ ਹੈ ਉਸ ਲਈ ਸਾਨੂੰ ਤਹਮਲ ਦੀ ਲੋੜ ਹੈ! ਇਹ ਤਹਮਲ ਵਾਲੀ ਗੱਲ ਕਵੀ ਜੀ ਨੇ ਆਪਣੀ ਕਵਿਤਾ '੧੫ ਅਗਸਤ ੧੯੪੯' ਦੇ ਅਖ਼ੀਰ "ਮਜਬਰੀ" ਦੀ ਸੁਰਖੀ ਹੇਠ ਆਪ ਦਰਸਾਈ ਹੈ (ਸਫ਼ਾ ੪੯) ਯਥਾ—"ਸਾਡਾ ਦਿਲ ਕਰਦਾ ਹੈ ਕਿ ਅਸੀ ਕੁਛ ਕਰੀਏ ਪਰ ਮਜਬੂਰ ਹਾਂ। ਸਰਕਾਰ ਸਾਡੀ ਆਪਣੀ ਹੈ ਤੇ ਅਸੀਂ ਉਸਦੇ ਰਸਤੇ ਵਿਚ ਰੁਕਾਵਟ ਬਣਨਾ ਨਹੀਂ ਚਾਹੁੰਦੇ।" ਫੇਰ ਆਪ ਸਫ਼ਾ ੧੦੮ ਤੇ ਲਿਖਦੇ ਹਨ— "ਅਸੀ ਆਪਣੇ ਆਗੂਆਂ ਨੂੰ ਸਤਕਾਰਦੇ ਹਾਂ

ਸਾਨੂੰ ਉਹਨਾਂ ਦੀਆਂ ਕੁਰਬਾਨੀਆਂ ਤੇ ਮਾਣ ਹੈ।"

ਕਾਲ, ਜੰਗ, ਪੰਜਾਬ ਤੇ ਬੰਗਾਲ ਵਿਚ ਹੋਏ ਅਤਯਾਚਾਰਾਂ ਵਾਲੀਆਂ ਨਜ਼ਮਾਂ ਤੇ ਹੋਰ ਰਾਜਸੀ ਨਜ਼ਮਾਂ ਤੋਂ ਕੁਛ ਕਿਤੇ ਸ਼ੁਬਹ ਪੈ ਜਾ ਸਕਦਾ ਹੈ ਕਿ ਕਵੀ ਜੀ ਦਾ ਝੁਕਾਉ ਕੁਛ ਨਾਸਤਕਤਾ ਵਲ ਹੈ। ਪਰ ਇਹ ਸ਼ੁਬਹ ਪੈਣਾ ਠੀਕ ਨਾਂ ਹੋਸੀ, ਕਿਉਂਕਿ ਕਵੀ ਜੀ ਆਸਤਕ ਹਨ ਤੇ ਉਨ੍ਹਾਂ ਦਾ ਇਹ ਆਸਤਕ ਝੁਕਾਉ ਉਨ੍ਹਾਂ ਦੀਆਂ ਕਵਿਤਾਵਾਂ ਵਿਚ ਅੰਕਿਤ ਹੈ। ਇਸ ਸੰਚਯ ਵਿਚ ਸ੍ਰੀ ਗੁਰੂ ਸਾਹਿਬਾਨ ਦੀ ਸੁਤਤੀ ਵਿਚ ਸ਼੍ਰਧਾ ਭਰੀਆਂ ਕਵਿਤਾਵਾਂ ਹਨ। ਜਗਾ ਜਗਾ ਨਜ਼ਮਾਂ ਵਿਚ ਆਸਤਕਤਾ ਦੇ ਭਾਵ ਸਪਸ਼ਟ ਆਉਂਦੇ ਹਨ; ਇਕ ਜਗਾ ਆਪ ਜੀ ਕੁਦਰਤ ਵਿਚ ਕਾਦਰ ਦੀ ਹੋਂਦ ਦਾ ਦਰਸ਼ਨ ਐਉਂ ਕਰਦੇ ਹਨਃ—

ਕੁਦਰਤ ਦੇ ਹਰ ਜ਼ਰਰੇ ਅੰਦਰ, ਅੱਖ ਦੇ ਹਰ ਪਲਕਾਰੇ।
ਰੱਬੀ ਹੋਂਦ ਇਉਂ ਅਨੁਭਵ ਹੋਵੇ, ਜਿਉਂ ਦਿਨ ਦੀਂਵੀਂ ਤਾਰੇ।

ਸਭ ਤੋਂ ਨਵੀਂ ਗਲ ਇਸ ਸੰਗ੍ਰਹ ਵਿਚ ਇਹ ਹੈ ਕਿ ਕਵੀ ਜੀ ਆਪਨੀ ਹਰੇਕ ਨਜ਼ਮ ਦੇ ਮਗਰੋਂ ਕੁਛ ਇਬਾਰਤ ਨਸਰ ਵਿਚ ਲਿਖਦੇ ਹਨ। ਇਸ ਵਿਚ ਆਪਣੀ ਕਵਿਤਾ ਦੀ ਉਥਾਨਕਾ ਦੇਂਦੇ ਹਨ ਅਤੇ ਕੁਛ ਹੋਰ ਵਾਕਫੀ ਬੀ ਲਿਖ ਦੇਂਦੇ ਹਨ ਜਿਸ ਕਰਕੇ ਇਹਨਾਂ ਦੀ ਕਵਿਤਾ ਟੀਕਾਕਾਰਾਂ ਤੇ ਸ਼ਰਹ ਕਰਨ ਵਾਲਿਆਂ ਦੀ ਲੋੜ ਤੋਂ ਬੇਲੋੜ ਹੋ ਜਾਂਦੀ ਹੈ। ਐਸਾ ਨਵਾਂ ਢੰਗ ਅਖ਼ਤਿਆਰ ਕਰਨੇ ਦਾ ਕਾਰਨ ਵੀ ਲੇਖਕ ਜੀ ਨੇ ਆਪਣੀ ਲਿਖੀ "ਕੁਛ ਆਪਣੀ ਬਾਬਤ" ਵਿਚ ਦੇ ਦਿਤਾ ਹੈ।

ਇਹ ਇਕ ਨਵਾਂ ਤਜਰਬਾ ਹੈ। ਕੋਮਲ ਉਨਰਾਂ ਦੇ ਨੁਕਤਾਰਸ ਪਤਾ ਨਹੀਂ ਇਸ ਨੂੰ ਕਿਸ ਦ੍ਰਿਸ਼ਟੀ-ਕੋਣ ਨਾਲ ਵੇਖਣ ਤੇ ਜੋਖਣਗੇ, ਪਰ ਪੁਸਤਕ ਛਪ ਕੇ ਨਿਕਲਨ ਤੇ ਛੇਤੀ ਹੀ ਪਤਾ ਲਗ ਜਾਏਗਾ ਕਿ ਆਮ ਪਾਠਕ ਇਸ ਨੂੰ ਕਿਸ ਪ੍ਰਕਾਰ ਦੀ ਪ੍ਰਿਪਤਾ ਨਾਲ ਸ੍ਵੀਕਾਰ

ਕਰਦੇ ਹਨ।

ਸਾਰੇ ਸੰਗ੍ਰਹ ਵਿਚ ਪੰਜਾਬੀ ਚੰਗੀ ਠੇਠ ਤੇ ਸਰਲ ਵਰਤੀ ਹੈ। ਛੰਦ ਬਹੁਤੇ ਖੁੱਲ੍ਹੇ ਹਨ ਪਰ ਕਈ ਵਜ਼ਨ ਵਿਚ ਤੇ ਕਾਫੀ ਵਾਲੇ ਬੀ ਹਨ।

ਖ਼ਿਆਲ ਪੈਂਦਾ ਹੈ ਕਿ ਕਵੀ ਜੀ ਦੀ ਕੋਈ ਰਚਨਾ ਅਗੇ ਪ੍ਰੈਸ ਦੀ ਟਕਸਾਲ ਵਿਚੋਂ ਨਿਕਲ ਕੇ ਪਬਲਿਕ (ਜਨਤਾ) ਵਿਚ ਨਹੀਂ ਆਈ। ਇਹ ਆਪ ਦਾ ਪਹਿਲਾ ਪ੍ਰਯਤਨ ਹੈ ਜੋ ਬਿਆਜ਼ ਵਿਚੋਂ ਨਿਕਲ ਕੇ ਪ੍ਰੈਸ ਦੀ ਦਾਬ ਲੈਂਦਾ ਜਨਤਾ ਦੇ ਹਥ ਵਿਚ ਜਾ ਰਿਹਾ ਹੈ। ਆਸ ਹੈ ਪਬਲਿਕ ਇਸ ਦੀ ਕਦਰਦਾਨੀ ਕਰੇਗੀ। ਗੋ ਕਵੀ ਨੂੰ ਆਪਣੀ ਕਦਰ ਤੋਂ ਹਥ ਧੋ ਕੇ ਰਹਣਾ ਸੁਖਦਾਈ ਹੁੰਦਾ ਹੈ, ਉਸ ਲਈ ਲਿਖਣ ਸਮੇਂ ਦਾ ਅੰਤਰਮੁਖ ਰਸ ਉਸਦਾ ਕਾਫੀ ਅਜ਼ੋਰ ਹੁੰਦਾ ਹੈ ਪਰ ਆਮ ਪਾਠਕਾਂ ਦੀ ਕਦਰਦਾਨੀ ਕਈ ਵੇਰ ਵਾਂਛਤ ਹੁੰਦੀ ਹੈ, ਜੋ ਹੋਣਹਾਰ ਕਵੀਆਂ ਦੀ ਤਬਅ ਨੂੰ ਉਛਾਲਾ ਦੇ ਜਾਂਦੀ ਹੈ।

ਵਾਹਿਗੁਰੂ ਆਪ ਨੂੰ ਕਾਵਯ ਦਾ ਵਿਸਮਾਦੀ ਰਸ ਪ੍ਰਦਾਨ ਕਰਕੇ ਜੀਵਨ ਦੇ ਉੱਚ ਮੰਡਲਾਂ ਦੀ ਉਡਾਰੀ ਤੇ ਆਪਣੀ ਨਿਕਟਤਾ ਵਾਫਰ ਕਰੇ।

ਵੀਰ ਸਿੰਘ

*

# ਮੇਰੀਆਂ ਨਜ਼ਮਾਂ - ਪੈਸੇ ਪੈਸੇ

ਮੇਰੀਆਂ ਨਜ਼ਮਾਂ ਕੋਈ ਗੁੱਡੀਆਂ ਨਹੀਂ,
ਵੇਚਾਂ ਮੈਂ ਪੈਸੇ ਪੈਸੇ।
ਤਸਅੱਵੁਰ ਦੇ ਖਡੌਣੇ ਨੇ,
ਸਮਝੋ ਨਾ ਐਸੇ ਵੈਸੇ।

ਇਹਨਾਂ ਖਿਡੌਣਿਆਂ ਤੇ—
ਲਾਲੀ ਮੇਰੇ ਖ਼ੂਨ ਦੀ ਏ,
ਪਲਿੱਤਨ ਸਿਥਲ ਭਾਵਾਂ ਦੀ।
ਇੱਕ ਇੱਕ ਚੋਭ ਵਿੱਚ,
ਚੀਸ ਹੈ ਮੇਰੇ ਚਾਵਾਂ ਦੀ।
ਖਡੌਣੇ ਮੇਰੇ ਟੁੱਟੇ ਨੇ।
ਬੇਵਕਤ ਮੈਂ ਸੁੱਟੇ ਨੇ।
ਇਹ ਰੰਗ ਬਰੰਗੇ ਨਹੀਂ।
ਦੁਨੀਆਂ ਲਈ ਚੰਗੇ ਨਹੀਂ।
ਠੀਕਰੀਆਂ ਟੋਟੇ ਨੇ।
ਕਰਮਾਂ ਦੇ ਖੋਟੇ ਨੇ।
ਓ ਮੱਸ ਇਹ ਸ਼ਾਇਰੀ ਦਾ
ਰੱਬਾ ! ਤੂੰ ਦਿੱਤਾ ਕਿਉਂ ?
ਏਸ ਦਾਤ ਦੇ ਬਦਲੇ
ਸਭ ਕੁਛ ਹਾਇ ਲਿੱਤਾ ਕਿਉਂ ?

# ਪਰਦੇ ਪਿੱਛੇ

[ਹੱਛੇ ਹੱਛੇ ਕਵਿਤਾਵਾਂ ਦੇ ਸੰਗ੍ਰਹਿ ਰੁਪਏ ਸਵਾ ਰੁਪਏ ਤੋਂ ਮਿਲਦੇ ਰਹੇ ਹਨ । ਜੇ ਕਰ ਕਿਤਾਬ ਵਿੱਚ ਸੱਠ ਸੱਤਰ ਜਾਂ ਅੱਸੀ ਕਵਿਤਾਵਾਂ ਹੋਣ ਤਾਂ ਇਕ ਕਵਿਤਾ ਦੀ ਕੀਮਤ 'ਇਕਾਈ' ਦੇ ਹਿਸਾਬ ਨਾਲ ਕੀ ਬਨੀ ? –

ਇਕ ਪੈਸਾ।

ਕਾਗ਼ਜ਼ ਦੀਆਂ ਬਨੀਆਂ ਹੋਈਆਂ ਗੁਡੀਆਂ ਉੱਡਦੀਆਂ ਹਨ । ਕਵੀ ਦੀ ਉਡਾਰੀ ਵੀ ਜੇ ਕਦੇ ਦਿਸ ਸਕਦੀ ਹੋਵੇ ਤਾਂ ਉੱਚੇ ਅਸਮਾਨਾਂ ਵਿੱਚ ਉੱਡਦੀ ਹੋਈ ਸ਼ਾਇਦ ਕੋਈ ਗੁੱਡੀ ਲਗੇ । ਕਵੀ ਦੀ ਏਸ ਉਡਾਰੀ ਨੇ ਕਵਿਤਾ ਨੂੰ ਜਨਮ ਦਿਤਾ । ਕਵਿਤਾਵਾਂ ਬਨੀਆਂ, ਲਿਖੀਆਂ ਗਈਆਂ ਤੇ ਫੇਰ ਛਪ ਕੇ ਕਿਤਾਬਾਂ ਦੀ ਸ਼ਕਲ ਵਿਚ ਇਕੱਠੀਆਂ ਹੋਕੇ ਪੈਸੇ ਪੈਸੇ ਵਿਕਨ ਬਾਜ਼ਾਰ ਵਿਚ ਆ ਗਈਆਂ। ਖ਼ਿਆਲ ਦਾ ਮੁਕਾਬਲਾ ਕੀਤਾ ਜਾਏ ਤਾਂ ਕਾਗ਼ਜ਼ ਦੀਆਂ ਗੁੱਡੀਆਂ ਵੀ ਉਸੇ ਭਾ ਪੈਸੇ ਪੈਸੇ ਮਿਲਦੀਆਂ ਹਨ ।

ਇਕ ਵੇਰ, ਦੋਹਾਂ ਚੀਜ਼ਾਂ ਦਾ ਸਾਂਵਾਂ ਮੁਲ ਪਾਂਦਿਆਂ, ਮੇਰਾ ਕਵੀ-ਦਿਲ ਦੁਖਿਆ ਤੇ ਸੱਟ ਖਾੱਦੇ ਹੋਏ ਬਿਹਬਲ ਹਿਰਦੇ ਵਿਚੋਂ ਤੜਫਨਾਂ ਦੀਆਂ ਇਹ ਸਤਰਾਂ ਨਿਕਲੀਆਂ–

ਮੇਰੀਆਂ ਨਜ਼ਮਾਂ ਕੋਈ ਗੁੱਡੀਆਂ ਨਹੀਂ,
ਵੇਚਾਂ ਮੈਂ ਪੈਸੇ ਪੈਸੇ ।]

*

# ਕੁਝ ਆਪਣੀ ਬਾਬਤ

ਪੁੱਛਣ ਵਾਲੇ ਪੁੱਛਦੇ ਹਨ ਕਿਉਂ ਭਈ ! ਕੀ ਗੱਲ ਏ ? ਤੇਰਾ ਗੁਮਾਣ ਕਿੱਧਰ ਗਿਆ ? ਲੋਕੀ ਪੈਸੇ ਪੈਸੇ ਨਜ਼ਮਾਂ ਵੇਚਦੇ ਸਨ, ਤੂੰ ਖਾਰ ਖਾਧੀ, ਦੁੱਖ ਮੰਨਿਆ ਤੇ ਇਕਤਰਾਂ ਏਸ ਸੱਟ ਨੇ ਤੈਨੂੰ ਏਨ੍ਹਾਂ ਦੁਖੀ ਕੀਤਾ ਕਿ ਤੂੰ ਇਕ ਚੀਜ਼ ਲਿਖ ਮਾਰੀ–

ਮੇਰੀਆਂ ਨਜ਼ਮਾਂ ਕੋਈ ਗੁੱਡੀਆਂ ਨਹੀਂ,
ਵੇਚਾਂ ਮੈਂ ਪੈਸੇ ਪੈਸੇ।

ਇਹ ਬੇਰੋਬੀ ਮਹਿਸੂਸ ਕਰ ਕੇ ਤੇ ਫੇਰ ਏਸ ਮਨ-ਆਈ ਨੂੰ ਲਿਖਤ ਦਾ ਰੂਪ ਦੇ ਕੇ, ਤੂੰ ਕਿਉਂ ਅਪਨੇ 'ਟੁੱਟੇ ਖਡੌਣੇ' ਕੱਠੇ ਕਰ ਕੇ ਕਿਤਾਬ ਦੀ ਸ਼ਕਲ ਵਿਚ ਦੁਨੀਆਂ ਸਾਮ੍ਹਣੇ ਲਿਆਂਦੇ ? ਫਰਕ ਸਿਰਫ਼ ਏਨਾਂ ਹੈ ਕਿ ਹੋਰ ਨਜ਼ਮਾਂ ਪੈਸੇ ਪੈਸੇ ਵਿਕਦੀਆਂ ਸਨ ਤੇ ਤੇਰੀਆਂ ਸ਼ਾਇਦ ਦੋ ਦੋ ਜਾਂ ਤਿੰਨ ਤਿੰਨ ਪੈਸੇ ਵਿਕਨਗੀਆਂ। ਆਖਨ ਵਾਲੇ ਯਾਦ ਕਰਵਾਓਨਗੇ ਕਿ ਉਦੋਂ ਸਸਤਾ ਜ਼ਮਾਨਾ ਸੀ ਤੇ ਨਜ਼ਮਾਂ ਪੈਸੇ ਪੈਸੇ ਵਿਕਦੀਆਂ ਰਹੀਆਂ ਪਰ ਹੁਣ ਸਾਰੀਆਂ ਚੀਜ਼ਾਂ ਦੀਆਂ ਕੀਮਤਾਂ ਚਾਰ ਪੰਜ ਗੁਨਾਂ ਵਧੀਆਂ ਹੋਈਆਂ ਹਨ ਸੋ ਕੀ ਹੋਇਆ ਜੇ ਤੇਰੀਆਂ ਨਜ਼ਮਾਂ ਕੁਛ ਵਧ ਮੁੱਲ ਤੋਂ ਖ਼ਰੀਦੀਆਂ ਜਾਣਗੀਆਂ। ਏਸ ਗੱਲ ਦਾ ਉੱਤ੍ਰ ਮੇਰੇ ਪਾਸ ਕੋਈ ਨਹੀਂ ਸਿਵਾਏ ਏਸ ਦੇ ਕਿ ਮੈਂ ਅਪਨੇ ਬਦਲੇ ਹੋਏ ਖ਼ਿਆਲਾਂ ਦਾ ਦੋਸ਼ ਓਹਨਾਂ ਦੋਸਤਾਂ ਦੇ ਸਿਰ ਮੜ੍ਹਾਂ ਜਿਨ੍ਹਾਂ ਮੇਰੇ ਹੱਥ ਪੈਰ ਬੱਧੇ ਤੇ ਜਾਣ ਬੁਝ ਕੇ ਮੈਨੂੰ ਨਸ਼ਰ ਕੀਤਾ। ਮੇਰੇ ਦੋਸਤ ਮੇਰੇ ਸ਼ੁਭ-ਚਿੰਤਕ ਹਨ, ਮੈਂ ਜਾਣਦਾ ਹਾਂ। ਮੈਨੂੰ

ਪਿਆਰ ਕਰਦੇ ਹਨ, ਮੈਂ ਮੰਨਦਾ ਹਾਂ । ਮੈਨੂੰ ਸਤਕਾਰਦੇ ਵੀ ਹਨ, ਮੈਂ ਧਨਵਾਦੀ ਹਾਂ ਪਰ ਇਹ ਸਾਰੀਆਂ ਚੀਜ਼ਾਂ ਮੇਰੀ ਗਰਦਨ ਉੱਤੇ ਚੁੱਕਨ ਵਾਸਤੇ ਕਾਫੀ ਨਹੀਂ । ਜੇ ਕਰ ਪਾਠਕ ਮੇਰੇ ਪਹਿਲੇ ਖ਼ਿਆਲਾਂ ਤੋਂ ਵਾਕਫ ਹੋਣਾ ਚਾਹਣ ਤਾਂ ਮੈਂ ਦੱਸਨ ਦਾ ਯਤਨ ਕਰਦਾ ਹਾਂ; ਅਗੋਂ ਜੋ ਜਨਾਬ ਦੇ ਮਿਜ਼ਾਜ ਸ਼ਰੀਫ ਵਿਚ ਆਏ ।

ਵਲਵਲਾ ਸੌ ਰੋਗਾਂ ਦਾ ਇਕ ਰੋਗ ਹੈ। ਏਸੇ ਵਲਵਲੇ ਕਮਬਖ਼ਤ ਨੇ ਮੈਨੂੰ ਆਪੇ ਤੋਂ ਬਾਹਰ ਕੀਤਾ। ਕਵਿਤਾਵਾਂ ਦੀ ਦੁਰਗਤੀ ਵੇਖੀ। ਅਣ-ਮੁਲੀਆਂ ਚੀਜ਼ਾਂ ਪੈਸੇ ਪੈਸੇ ਨਿਲਾਮ ਹੁੰਦੀਆਂ ਦਿਸੀਆਂ । ਚੰਗੇ ਚੰਗੇ ਸ਼ਿਅਰ ਗਲੀਆਂ ਬਾਜ਼ਾਰਾਂ ਵਿਚ ਰੁਲਦੇ ਨਜ਼ਰ ਆਏ। ਨਜ਼ਮਾਂ ਦੇ ਪੱਤਰਿਆਂ ਤੇ ਚਾਟ ਤੇ ਗੋਲ ਗੱਪੇ ਵਿਕਦੇ ਤੱਕੇ। ਮੈਂ ਬੇਵਸ ਹੋ ਗਿਆ। ਕਵਿਤਾ ਦਾ ਮੱਸ ਰਖਦਾ ਹਾਂ, ਰੁਕ ਨਾਂ ਸਕਿਆ । ਵਲਵਲੇ ਨੇ ਮਜਬੂਰ ਕੀਤਾ ਕਿ ਦਿਲ ਦੇ ਵੇਗ ਕਿਸੇ ਤਰਾਂ ਪ੍ਰਗਟ ਕਰਾਂ। ਇਹ ਦੋਸ਼ ਹੈ ਕਿ ਨਹੀਂ – ਮੈਂ ਕੁਝ ਫੈਸਲਾ ਨਹੀਂ ਕਰ ਸਕਦਾ । ਸ਼ਾਇਦ ਓਦੋਂ ਦੋਸ਼ ਨਹੀਂ ਸੀ ਜਦ ਕਿਤਾਬ ਦਾ ਖ਼ਿਆਲ ਮੇਰੇ ਮਨ ਵਿਚ ਨਹੀਂ ਸੀ ਆਇਆ ਪਰ ਅਜ ਏਸ ਕਿਤਾਬ ਨੂੰ ਛਪਵਾ ਕੇ ਮੈਂ ਦੋਸ਼ੀ ਅਖਵਾ ਸਕਦਾ ਹਾਂ। ਸੱਪ ਦੇ ਮੂੰਹ ਕੋੜਕ੍ਰਿੱਲ੍ਹੀ ਵਾਲਾ ਹਿਸਾਬ ਸੀ। ਕੀ ਕਰਦਾ ਤੇ ਕੀ ਨਾਂ ਕਰਦਾ ?

ਮੇਰਾ ਖ਼ਿਆਲ ਸੀ ਕਵਿਤਾ ਲਿਖਦਾ ਰਹਾਂ ਸਿਰਫ਼ ਅਪਨੇ ਲਈ। ਕਵਿਤਾ ਆਵੇ ਫੁੱਟ ਫੁੱਟ ਕੇ, ਆਪ ਤੋਂ ਆਪ, ਕਿਸੇ ਉਮਲਦੇ ਸੋਮੇਂ ਵਾਂਗ। ਰੱਬ ਕਰ ਕੇ ਉੱਤੋਂ ਨਾਂ ਉਤਰੇ ਕੋਠੇ ਤੋਂ, ਪੌੜੀ ਲਾ ਕੇ, ਡੰਡੇ ਡੰਡੇ, ਹੌਲੀ ਹੌਲੀ । ਲਿਖਾਂ ਤੇ ਕੋਈ ਚੀਜ਼, ਸਚਮੁਚ ਕੋਈ ਚੀਜ਼ ਲਿਖਾਂ। ਏਸੇ ਲਈ ਭਟਕਦਾ ਫਿਰਦਾ ਹਾਂ ਤੇ ਕੁਦਰਤ ਦੀ ਗੋਦੀ ਵਿਚ ਬੈਠਨ ਤੇ ਦਿਲ ਕਰਦਾ ਹੈ। ਜੰਗਲ ਜੂਹਾਂ ਲੋੜਦਾ ਹਾਂ । ਪਾਣੀ ਦੇ ਕੰਢੇ ਮੰਗਦਾ ਹਾਂ। ਲੱਭਦਾ ਹਾਂ ਕੋਈ ਥਾਂ ਏਸ ਦੁਨੀਆਂ ਤੋਂ ਦੂਰ।

ਝੂਠੀ ਲਾਲਸਾ ਤੋਂ ਅੱਖਾਂ ਮੀਟ ਕੇ ਕਿਸੇ ਸੱਚੀ ਚਾਹ ਵਿਚ ਅਪਨੀ ਕੋਈ ਹੋਰ ਦੁਨੀਆਂ ਵਸਾਵਾਂ। ਇਨ੍ਹਾਂ ਕੋਠੀਆਂ ਮਹੱਲਾਂ ਤੋਂ ਪਰੇ ਇਕ ਪਾਸੇ ਕੋਈ ਕੱਖਾਂ ਦੀ ਝੁੱਗੀ ਹੋਵੇ ਜਿੱਥੇ ਰੱਬ-ਪਿਆਰ ਵਿਚ ਕੁਦਰਤ ਦੇ ਸਾਜ਼ ਮੇਰੇ ਸਾਥੀ ਹੋਣ ਤੇ ਉਥੇ ਜੁੜਕੇ ਮੈਂ ਅਪਨੀਆਂ ਮਨ–ਤ੍ਰੰਗਾਂ ਗਾਵਾਂ ਤੇ ਲਿਖਾਂ – ਲਿਖਾਂ ਤੇ ਗਾਂਵਾਂ।

ਅਜ ਕਲ ਦੀ ਮੇਰੀ ਹਾਲਤ ਕੀ ਹੈ? ਮੈਂ ਜੀਊਂਦਾ ਹਾਂ ਪਰ ਮਰਿਆ ਮਰਿਆ, ਦਿਨ ਕੱਟਦਾ ਹਾਂ ਪਰ ਚੁੱਕਿਆ ਚੁੱਕਿਆ। ਹਾਸੇ ਮੇਰੇ ਜੀਵਨ ਵਿਚ ਨਹੀਂ। ਪਿਆਰ ਮੇਰਾ ਠੋਕਰਾਂ ਹੀ ਖਾਂਦਾ ਰਿਹਾ ਹੈ, ਕਿਤੇ ਡਿਗ ਪਿਆ ਤੇ ਫੇਰ ਉਠ ਬੈਠਾ – ਕਿਤੇ ਉਠ ਬੈਠਾ ਤੇ ਫੇਰ ਡਿਗ ਪਿਆ। ਪਿਆਰ, ਸਚਾਈ, ਇਨਸਾਫ, ਹਮਦਰਦੀ–ਮੈਨੂੰ ਆਪਨੇ ਦਾਇਰੇ ਵਿਚ ਕਿਧਰੇ ਨਹੀਂ ਦਿਸਦੇ। ਜਿਥੋਂ ਤਕ ਯਾਦ ਕਰ ਸਕਦਾ ਹਾਂ, ਮੇਰਾ ਖ਼ਿਆਲ ਹੈ ਮੈਂ ਕਦੇ ਕੁਛ ਨਹੀਂ ਮੰਗਿਆ ਤੇ ਜੇ ਕਿਤੇ ਭੁੱਲ ਭੁਲੇਖੇ ਮੰਗ ਬੈਠਾ ਹਾਂ ਤਾਂ ਇਹ ਮਿਲਿਆ ਕਦੇ ਨਹੀਂ। ਏਸੇ ਲਈ ਮੈਂ ਆਖਦਾ ਹਾਂ ਕਿ ਇਹ ਦਿਸਦੀ ਦੁਨੀਆਂ ਮੇਰੇ ਲਈ ਨਹੀਂ ਤੇ ਮੈਂ ਏਸ ਦੁਨੀਆਂ ਲਈ ਨਹੀਂ। ਅਸੀਂ ਇਕ ਦੂਜੇ ਨੂੰ ਕੈਰੀਆਂ ਨਜ਼ਰਾਂ ਨਾਲ ਵੇਖਦੇ ਹਾਂ, ਕੁਛ ਕੁਛ ਓਪਰਾਪਨ ਹੈ ਸਾਡੇ ਦੋਹਾਂ ਵਿਚਕਾਰ। ਮੈਂ ਮਹਿਸੂਸ ਕਰਦਾ ਹਾਂ ਕਿ ਮੇਰੀ ਥਾਂ ਹੈ ਕਿਧਰੇ ਖੁੰਦਰਾਂ ਵਿਚ, ਇਸ ਨੁਮਾਇਸ਼ੀ ਦੁਨੀਆਂ ਤੋਂ ਦੂਰ। ਕਿਧਰੇ ਇਕਲੇ ਸੁੰਨਸਾਨ ਜੰਗਲ ਵਿਚ – ਕਿਧਰੇ ਬਸਤੀ ਤੋਂ ਦੁਰਾਡੇ – ਕਿਧਰੇ ਪਹਾੜਾਂ ਦੇ ਪੈਰਾਂ ਵਿਚ – ਕਿਧਰੇ ਬ੍ਰਿਛਾਂ ਬੂਟਿਆਂ ਦੇ ਕੋਲ, ਫੁੱਲਾਂ ਦੇ ਕਲਾਵਿਆਂ ਵਿਚ – ਕਿਧਰੇ ਗੰਗਾ, ਜਮਨਾ, ਗੋਮਤੀ ਦੇ ਕਿਨਾਰੇ। ਪਰ ਅਫ਼ਸੋਸ ਆਸਾਂ ਵੀ ਕਦੇ ਪੂਰੀਆਂ ਹੋਈਆਂ ਨੇ; ਜੇ ਹੋ ਸਕਦੀਆਂ ਤਾਂ ਪਤਾ ਨਹੀਂ ਕੀ ਕੀ ਹੋ ਜਾਂਦਾ?

ਇਹ ਕਿਤਾਬ ਮੇਰੀ ਨਿਮਾਨੀ ਜਹੀ ਕੋਸ਼ਸ਼ ਹੈ। ਸਮੇਂ ਸਮੇਂ

ਦੇ ਖ਼ਿਆਲ ਮੈਂ ਖੁੱਲੀ, ਬੰਦ ਜਾਂ ਅੱਧ ਮੀਟੀ ਤੇ ਅੱਧ ਖੁਲੀ ਕਵਿਤਾ ਵਿਚ ਸਿਰਫ਼ ਜਜ਼ਬੇ ਨਾਲ ਬੱਧੇ ਹੋਏ ਧਾਗੇ ਵਿਚ ਪਰੋਈ ਹੈ। ਮੇਰਾ ਆਗੂ ਕੋਈ ਨਹੀਂ। ਮੈਂ ਕਿਸੇ ਥਾਂ ਤੋਂ ਨਕਲ ਨਹੀਂ ਕੀਤੀ। ਕੋਈ ਛੰਦਾ ਬੰਦੀ ਪੜ੍ਹ ਕੇ ਜਾਂ ਅਲੰਕਾਰਾਂ ਨੂੰ ਯਾਦ ਕਰਕੇ ਅਪਨੇ ਖ਼ਿਆਲਾਂ ਤੇ ਭਾਰ ਨਹੀਂ ਪਾਇਆ। ਮੈਂ ਲਿਖਿਆ ਹੈ ਆਜ਼ਾਦ ਹੋਕੇ, ਆਪਨੀ ਹੀ ਕਾਢ ਨਾਲ ਬਨਾਏ ਹੋਏ ਬੰਦਾਂ ਵਿਚ-ਅਪਨੀ ਤਰਜ਼ ਦੀ ਵਖਰੀ ਚੀਜ਼ – ਜਿਵੇਂ ਬਨ ਗਈ, ਬਨ ਗਈ। ਕੋਈ ਤਰਅਦਦ ਨਹੀਂ ਕੀਤਾ ਕਿ ਕੋਈ ਖ਼ਾਸ ਚੀਜ਼ ਕਿਸੇ ਖ਼ਾਸ ਸ਼ਕਲ ਵਿਚ ਰਖੀ ਜਾਵੇ ਤੇ ਇਹ ਕਵਿਤਾਵਾਂ ਦਾ ਸੰਗ੍ਰਹ ਤੁਹਾਡੇ ਹੱਥਾਂ ਵਿਚ ਹੈ। ਏਸ ਨੂੰ ਪੜ੍ਹਕੇ, ਕੀ ਆਖਾਂ, ਧਿਤਕਾਰ ਸਕਦੇ ਹੋ, ਤੁਹਾਡਾ ਅਖ਼ਤਿਆਰ ਹੈ। ਜੀਅ ਚਾਹੇ ਤੇ ਕੋਈ ਚੰਗੀ ਲਗੀ ਸਤਰ ਕਦੀ ਗੁਨਗੁਨਾ ਕੇ ਮੈਨੂੰ ਯਾਦ ਕਰ ਸਕਦੇ ਹੋ, ਪਿਆਰ ਨਾਲ, ਤੁਹਾਡੀ ਖ਼ੁਸ਼ੀ ਹੈ। ਕੋਈ ਖ਼ਿਆਲ ਮੌਲਕ ਜਾਪੇ, ਉਸ ਦੀ ਦਾਦ ਦੇ ਸਕਦੇ ਹੋ, ਮੇਰਾ ਹੌਸਲਾ ਵਧੇਗਾ। ਤੁਹਾਡਾ ਪਿਆਰ ਤੇ ਸਤਕਾਰ ਮੈਨੂੰ ਬਨਾ ਸਕਦਾ ਹੈ ਤੇ ਮੇਰੀ ਕਦਰ ਪਾ ਸਕਦਾ ਹੈ।

ਕਿਤਾਬ ਅਰਪਣ ਕਰਨ ਲਗਿਆਂ ਮੇਰੇ ਸਾਮ੍ਹਣੇ ਕਈ ਨਾਮ ਸਨ। ਸਭ ਤੋਂ ਪਹਿਲੇ ਮੇਰੇ ਸਵਰਗ-ਵਾਸੀ ਪਿਤਾ ਡਾਕਟਰ ਬਲਵੰਤ ਸਿੰਘ ਜੀ (ਅੰਮ੍ਰਿਤਸਰ ਵਾਲੇ) ਯਾਦ ਆਏ ਜਿਹੜੇ ੨੪ ਅਪਰੈਲ ੧੯੨੪ ਵਿਚ ਮੈਨੂੰ ਯਤੀਮ ਛਡ ਗਏ ਸਨ। ਮੇਰੇ ਪਿਤਾ ਵਲਾਇਤ ਪਾਸ ਡਾਕਟਰ ਸਨ। ਉਹਨਾਂ ਨੂੰ ਪੰਜਾਬ ਦਾ ਬੱਚਾ ਬੱਚਾ ਜਾਣਦਾ ਸੀ। ਮਸ਼ਹੂਰ ਤੇ ਚੰਗੇ ਸਿਆਣੇ ਡਾਕਟਰਾਂ ਵਿਚੋਂ ਸਨ। ਹੱਥ ਵਿਚ ਸ਼ਿਫ਼ਾ ਸੀ। ਸੁਭਾ ਦੇ ਨੇਕ ਸਨ। ਗ਼ਰੀਬਾਂ ਲਈ ਦਿਲ ਵਿਚ ਦਰਦ ਸੀ; ਉਹਨਾਂ ਦਾ ਮੁਫ਼ਤ ਇਲਾਜ ਕਰਦੇ ਤੇ ਮੁਫ਼ਤ ਹੀ ਦਵਾਈ ਵੀ ਦੇਂਦੇ। ਗੁਰੂ ਦੀ ਕਿਰਪਾ ਸੀ, ਹਛੀ ਖ਼ਾਸੀ ਆਮਦਨੀ ਸੀ, ਮੋਟਰਾਂ ਸਨ, ਨੌਕਰ ਚਾਕਰ ਤੇ ਹਰ ਤਰਾਂ ਲਹਿਰਾਂ ਬਹਿਰਾਂ।

ਹੱਛੇ ਰਈਸਾਂ ਵਾਲੇ ਠਾਠ ਸਨ। ਓਹ ਚੰਗੇ ਖਿਲਾੜੀ ਵੀ ਸਨ ਤੇ ਵਲਾਇਤ ਵਿਚ ਵੀ ਆਪ ਐਡਨਬਰਾ ( Edin burg ) ਤੇ ਗਲਾਸਗੋ ( Glas gow ) ਵਿਚ ਪੜ੍ਹਾਈ ਕਰਦੇ ਕਰਦੇ ਹਾਕੀ ਤੇ ਫੁਟਬਾਲ ਦੀਆਂ ਟੀਮਾਂ ਵਿਚ ਹਿੱਸਾ ਲੈਂਦੇ ਰਹੇ। ਡਾਕਟਰ ਦੀਵਾਨ ਜੈ ਚੰਦ ਜੀ (ਲਾਹੌਰ ਵਾਲ) ਓਹਨਾਂ ਦੇ ਸਾਥੀ ਸਨ। ਕੱਠੇ ਵਲਾਇਤ ਗਏ, ਇਕੱਠੇ ਹੀ L. R. C. P. (Edin) L. R. F. P. and S. (Glas) ਦੀਆਂ ਡਿਗਰੀਆਂ ਲਈਆਂ। ਕੱਠੇ ਵਾਪਸ ਆਏ। ਕੱਠੇ ਡਾਕਟਰੀ ਸ਼ੁਰੂ ਕੀਤੀ, ਦੀਵਾਨ ਸਾਹਿਬ ਨੇ ਲਾਹੌਰ ਤੇ ਮੇਰੇ ਪਿਤਾ ਜੀ ਨੇ ਅੰਮ੍ਰਿਤਸਰ। ਕੱਠੇ ਹੀ ਖ਼ਿਆਲ ਬਦਲੇ ਤੇ ਐਲੋਪੈਥਕ ਤੋਂ ਹੋਮੀਓਪੈਥਕ ਵਲ ਆ ਗਏ। ਵਲਾਇਤ ਜਾਣ ਤੋਂ ਪਹਿਲੋਂ ਮੇਰੇ ਪਿਤਾ ਮਸ਼ਹੂਰ ਡਾਕਟਰ ਬੇਲੀ ਰਾਮ ਨਾਲ ਵੀ ਇਕ ਦੋ ਸਾਲ ਕੰਮ ਕਰਦੇ ਰਹੇ ਸਨ ਪਰ ਫੇਰ ਦਿਲ ਨਾਂ ਮੰਨਿਆ। ਖ਼ਿਆਲ ਉੱਚੇ ਸਨ, ਚਿਤ ਵਿਚ ਆਜ਼ਾਦੀ ਸੀ, ਇਰਾਦੇ ਬਲਵਾਣ ਸਨ, ਦੇਸੋਂ ਪ੍ਰਦੇਸ ਲੈ ਗਏ ਤੇ ਦੋ ਸਾਲ ਬਾਅਦ ਮੇਰੇ ਪਿਤਾ ਡਾਟਕਰ ਬਨ ਕੇ ਵਾਪਸ ਆਏ। ਉਹਨਾਂ ਦੇ ਜੀਵਨ ਵਿਚ ਭਾਵੇਂ ਇਹ ਚੰਗੇ ਸੁਪਨੇ ਵਾਂਗ ਛੋਟਾ ਤੇ ਮਿਠਾ ਸੀ, ਅਸਾਂ ਸਾਰੇ ਸੁੱਖ ਵੇਖੇ, ਰਜ ਕੇ ਖ਼ੁਸ਼ੀਆਂ ਮਾਣੀਆਂ ਪਰ ਇਹ ਸਮਾਂ ਅੱਖ ਝਮਕਨ ਵਾਂਗ ਬਹੁਤ ਥੋੜਾ ਸੀ। ਜਦੋਂ ਉਹ ਗੁਜ਼ਰੇ ਤੇ ਜਿਵੇਂ ਆਮ ਹੋਇਆ ਕਰਦਾ ਹੈ ਉਹ ਆਪਣੀਆਂ ਦਾਤਾਂ ਵੀ ਨਾਲ ਹੀ ਲੈ ਗਏ; ਗੁਜ਼ਰਨ ਸਮੇਂ ਉਹਨਾਂ ਦੀ ਆਯੂ ਸਿਰਫ ੩੫ ਵਰਹਿਆਂ ਦੀ ਸੀ। ਉਹਨਾਂ ਤੋਂ ਬਾਅਦ ਮੈਂ ਯਤੀਮ ਸਾਂ, ਦੁਨੀਆਂ ਦੀਆਂ ਠੋਕਰਾਂ ਵਾਸਤੇ ਤੇ ਦੁੱਖ ਪਹਾੜ ਬਨ ਕੇ ਟੁਟ ਪਏ ਸਨ। ਦੁੱਖ ਵੀ ਏਨਾਂ ਦੁੱਖ ਵੇਖਿਆ ਕਿ ਕੋਈ ਗਿੰਨਤੀ ਹੀ ਨਾ ਰਹੀ। ਇਹਨਾਂ ਦੁਖ ਮੁਸੀਬਤਾਂ ਨੇ ਜ਼ਿੰਦਗੀ ਵਿਚ ਬਹੁਤ ਸਾਰੀ ਕੜਵਾਹਟ ਲੈ ਆਂਦੀ ਤੇ ਮੇਰਾ ਜੀਅ ਭਰ ਦਿਤਾ ਏਸ ਦੁਨੀਆਂ ਤੋਂ। ਖ਼ੈਰ ਐਸ ਵੇਲੇ ਇਹਨਾਂ ਗੱਲਾਂ ਦਾ ਵਕਤ ਨਹੀਂ। ਜੋ ਹੋਇਆ

ਸੋ ਵਾਹ ਵਾ !

ਦਿਲ ਵਿਚ ਆਇਆ ਕਿ ਮੇਰੀ ਪਹਿਲੀ ਕਿਤਾਬ ਪਿਤਾ ਜੀ ਦੀ ਯਾਦ ਵਿਚ ਹੋਵੇ ।

ਏਸ ਤੋਂ ਬਾਅਦ ਮੈਨੂੰ ਆਪਣੀ ਸੁਰਗ-ਵਾਸੀ ਭੈਣ ਦਾ; ਖ਼ਿਆਲ ਆਇਆ। ਉਸ ਦਾ ਨਾਂ ਸੀ 'ਬਸੰਤ'। ਮੈਨੂੰ ਬੜੀ ਪਿਆਰੀ ਸੀ ਉਹ। ਇਕ ਵੇਰ ਉਸਨੂੰ ਪੈਰ ਤੇ ਗੰਭੀਰ ਹੋ ਗਿਆ ਤੇ ਵਧਦਾ ਵਧਦਾ ਲਤ ਤਕ ਆ ਗਿਆ; ਡਾਕਟਰਾਂ ਨੇ ਕਿਹਾ, ਲਤ ਵਢਾ ਦਿਓ। ਮੇਰੀ ਭੈਣ ਮੰਨੇ ਨਾਂ, ਜ਼ਿਦ ਕਰੇ ; ਮੈਂ ਆਖਿਆ ਤੇ ਝਟ ਮੰਨ ਗਈ। ਕਿੰਨਾ ਭਰਪੂਰ ਪਿਆਰ ਸੀ ਭੈਣ ਦਾ ਆਪਣੇ ਭਰਾ ਵਾਸਤੇ । ਪਰ ਲਤ ਵਢਾਣ ਨਾਲ ਵੀ ਉਹ ਵਿਚਾਰੀ ਬਚ ਨਾਂ ਸਕੀ ਤੇ ਚਲੀ ਗਈ ਸਾਨੂੰ ਛੱਡ ਕੇ। ਮੈਂ ਓਦੋਂ ਬੰਬਈ ਸਾਂ ਤੇ ਮੇਰੇ ਪਿੱਛੇ ਹੀ ਉਸ ਵਿਚਾਰੀ ਦੀ ਮੌਤ ਹੋਈ, ਅੰਮ੍ਰਿਤਸਰ ਵਿਚ।

ਸੋਚਿਆ ਕਿ ਇਹ ਕਿਤਾਬ ਭੈਣ ਬਸੰਤੀ ਦੇ ਪਿਆਰ ਗੋਚਰੇ ਹੋਵੇ।

ਤੀਜੇ ਦਰਜੇ ਤੇ ਇਕ ਹੋਰ ਭੈਣ ਚੇਤੇ ਆਈ ਜਿਹੜੀ ਮੇਰੀ ਧਰਮ ਦੀ ਭੈਣ ਸੀ। ਉਸਦਾ ਨਾਂ ਸੀ 'ਫੁੱਲਾਂ'। ਇਕ ਨਜ਼ਮ ਵੀ ਹੈ ਉਸਤੇ, ਏਸ ਕਿਤਾਬ ਵਿਚ । ਇਹ ਭੈਣ ਦੁਨੀਆਂ ਦੀਆਂ ਨਜ਼ਰਾਂ ਵਿਚ ਮੇਰੀ ਸਕੀ ਭੈਣ ਤਾਂ ਨਹੀਂ ਸੀ ਪਰ ਮੈਨੂੰ ਆਪਣੀ ਥਾਂ ਸਕੀਆਂ ਭੈਣਾਂ ਤੋਂ ਵੀ ਵਧ ਸੀ ਤੇ ਬਹੁਤ ਹੀ ਪਿਆਰੀਆਂ ਚੀਜ਼ਾਂ ਵਿਚੋਂ ਇਕ ਸੀ।

ਫੈਸਲਾ ਕਰਨ ਦੇ ਨੇੜੇ ਹੀ ਸਾਂ ਕਿ ਇਹ ਕਿਤਾਬ 'ਫੁੱਲਾਂ' ਦੇ ਨਮਿਤ ਕਰਾਂ।

ਪਰ ਇਹ ਸਵਰਗੀ ਰੂਹਾਂ ਮੈਨੂੰ ਮਾਫ ਕਰਨ ਤੇ ਮੇਰੀ ਬੇਵਸੀ ਤੱਕਨ। ਮੈਂ ਫੇਰ ਵੀ ਸੋਚਦਾ ਰਿਹਾ ਤੇ ਵਕਤੀ ਖ਼ਿਆਲਾਂ ਦਾ ਇਕ ਹੋਰ ਰੰਗ ਜਿਹੜਾ ਮੇਰੀਆਂ ਨਜ਼ਮਾਂ ਮਜ਼ਦੂਰ ਦਾ ਬੱਚਾ, ਦਿਲ ਤਾਰ ਤਾਰ, ਗ਼ਰੀਬਾਂ ਨੂੰ, ਮਾਨੁਖਤਾ ਕਿਉਂ ਪੀੜ ਪੀੜ ਏ,

ਗ਼ਰੀਬ ਵਿਚਾਰੇ, ਹਾਇ ਗ਼ਰੀਬੀ ਅਤੇ ਖ਼ਾਨਾ ਬਦੋਸ਼ ਵਿਚ ਚੰਗਾ ਗੂੜ੍ਹਾ ਤੇ ਸਪਸ਼ਟ ਹੈ ਮੁੜ ਤਸਅੱਵੁਰ ਦੀ ਦੁਨੀਆਂ ਤੇ ਛਾਣ ਲਗਾ। ਮੇਰੀਆਂ ਉਲਝੀਆਂ ਸੋਚਾਂ ਨੂੰ ਰਾਹ ਤਾਂ ਲਭ ਪਿਆ ਪਰ ਅੱਖੀਆਂ ਛੰਮਾ ਛੰਮ ਵਸ ਪਈਆਂ ਤੇ ਢੇਰ ਚਿਰ ਵਸਦੀਆਂ ਰਹੀਆਂ। ਭਰਦੇ ਹੰਝੂਆਂ ਵਿਚ, ਵਨ ਵਨ ਦੀਆਂ ਝਾਕੀਆਂ ਸਾਹਮਣਿਓਂ ਲੰਘ ਰਹੀਆਂ ਸਨ ਤੇ ਇਹਨਾਂ ਵਿਚ ਕਿਧਰੇ ਸੜਕਾਂ ਪਟੜੀਆਂ ਤੇ ਰੁਲਦੇ ਭੁਖੇ ਨੰਗੇ ਮੰਗਤੇ ਸਨ, ਕਿਧਰੇ ਅਧੇ ਭੁਖੇ ਤੇ ਅਧੇ ਨੰਗੇ ਮਿੱਲਾਂ ਦੇ ਮਜ਼ਦੂਰ ਸਨ, ਕਿਧਰੇ ਨੰਗੇ ਪਿੰਡੇ ਵਾਹੀ ਕਰਦੇ ਤੇ ਪਸੀਨਾ ਡੋਲਦੇ ਕਿਸਾਨ ਸਨ ਤੇ ਕਿਧਰੇ ਦਰ ਦਰ ਧੱਕੇ ਖਾਂਦੇ, ਜੀਵਨ ਪੂਰਾ ਕਰਦੇ, ਗ਼ਰੀਬ ਸ਼ਰਨਾਥੀ ਸਨ। ਇਹ ਤਸਵੀਰਾਂ ਇਕ ਇਕ ਕਰਕੇ ਮੇਰੀ ਖ਼ਿਆਲੀ ਦੁਨੀਆਂ ਵਿਚ ਉਜਲੀਆਂ ਹੋਈਆਂ। ਮੇਰਾ ਦਿਲ ਅਜੀਬ ਤਰਾਂ ਡੁਲ੍ਹ ਪਿਆ, ਹੱਥ ਥਰ ਥਰ ਕੰਬਲ ਲੱਗੇ ਤੇ ਕਲਮ ਦੀ ਆਵਾਜ਼ ਉੱਚੀ ਉੱਚੀ ਪੁਕਾਰਨ ਲੱਗੀ—ਗ਼ਰੀਬਾਂ ਨੂੰ, ਗ਼ਰੀਬਾਂ ਨੂੰ। ਸਮੇਂ ਦੀ ਗੱਲ ਹੈ ਯਾਦਾਂ ਨਾਲੋਂ ਵਧ ਗ਼ਰੀਬਾਂ ਦੇ ਦੁੱਖ ਟੁੰਬ ਰਹੇ ਸਨ ਉਸ ਵੇਲੇ। ਮੇਰੇ ਤੇ ਸਭ ਤੋਂ ਪੇਸ਼ ਪੇਸ਼ ਉਹਨਾਂ ਦਾ ਹਕ ਜਾਪ ਰਿਹਾ ਸੀ ਜਿਨ੍ਹਾਂ ਦੇ ਸਿਰੋਂ ਅੱਜ ਮੈਂ ਇਹ ਕਿਤਾਬ ਸਦਕੇ ਕਰ ਰਿਹਾ ਹਾਂ।

ਕਾਸ਼! ਉਹਨਾਂ ਦਾ ਜੀਵਨ ਬਦਲ ਸਕਦਾ! ਕਾਸ਼! ਉਹ ਵੀ ਆਜ਼ਾਦੀ ਦੀ ਖੁੱਲੀ ਪੌਣ ਮਹਿਸੂਸ ਕਰ ਸਕਦੇ!

ਇਕ ਛੋਟਾ ਜਿਹਾ ਫੁਰਨਾ ਇਹ ਵੀ ਫੁਰਿਆ ਸੀ ਇਕ ਵੇਰ ਕਿ ਏਸ ਕਿਤਾਬ ਦੀ ਭੇਟਾ ਇਨ੍ਹਾਂ ਸਤਰਾਂ ਵਿਚ ਕੀਤੀ ਜਾਵੇ

"ਉਸਨੂੰ"
ਜਿਸ ਲਈ
ਮੈਂ ਸੁਪਨਾ ਹਾਂ

ਪਰ ਇਹ ਖ਼ਿਆਲ ਵੀ ਦੂਜੇ ਖ਼ਿਆਲਾਂ ਵਾਂਗ ਆਇਆ ਤੇ ਚਲਾ ਗਿਆ ਤੇ ਅਖ਼ੀਰ ਮੇਰੇ ਸਾਮ੍ਹਣੇ ਇਕੋ ਇਕ ਨਕਸ਼ ਓਂ-ਵੇਂ ਦਾ ਓਂ-ਵੇਂ ਅਮਿਟ ਰਿਹਾ। ਗ਼ਰੀਬਾਂ ਦੇ ਦੁੱਖ ਦਰਦ ਦਿਲ ਨੂੰ ਘਰ ਬਨਾ ਚੁਕੇ ਸਨ। ਉਹਨਾਂ ਲਈ ਮਹਿਸੂਸੇ ਜਜ਼ਬੇ ਕਈ ਵਾਰੀ ਗਾਏ ਤੇ ਸੁਣਾਏ ਜਾ ਚੁਕੇ ਸਨ ਤੇ ਏਸਤਰਾਂ ਹਾਲੀ ਹੋਰ ਕਈ ਵੇਰ, ਸੈਲਾਨੀ ਰਮਤਾ ਬਨ ਕੇ, ਗਲੀ ਗਲੀ ਬਾਜ਼ਾਰ ਬਾਜ਼ਾਰ ਘੁੰਮਨ ਦੀ ਚਾਹ ਬਾਕੀ ਸੀ।

ਕਿਤਾਬ ਦਾ ਸਮਰਪਣ 'ਗ਼ਰੀਬਾਂ ਨੂੰ' ਕਰ ਕੇ ਮੈਂ ਐਉਂ ਮਹਿਸੂਸ ਕਰਦਾ ਹਾਂ ਜਿਵੇਂ ਕੋਈ ਭਾਰ ਦਿਲ ਤੋਂ ਉਤਰ ਗਿਆ ਹੈ; ਜਿਵੇਂ ਮੈਂ ਗ਼ਰੀਬਾਂ ਦੇ ਕਈ ਦੁੱਖ ਵੰਡ ਲਏ ਹਨ; ਜਿਵੇਂ ਮੈਂ ਉਹਨਾਂ ਨੂੰ ਦੱਸ ਦਿੱਤਾ ਹੈ ਕਿ ਮੈਂ ਉਹਨਾਂ ਦੇ ਦਰਦਾਂ ਦੇ ਕਿੱਸੇ ਰੋ ਰੋ ਕੇ ਗਾ ਰਿਹਾ ਹਾਂ ਤੇ ਏਸੇ ਤਰਾਂ ਗਾਂਦਾ ਰਹਾਂਗਾ ਜਦ ਤਕ ਜੀਵਨ ਦੀ ਆਖ਼ਰੀ ਤਾਰ ਟੁੱਟ ਨਹੀਂ ਜਾਂਦੀ।

ਸ਼ਾਇਦ ਇਹ ਗੱਲ ਅਨਦੱਸੀ ਰਹਿ ਜਾਏ ਕਿ ਇਹ ਕਿਤਾਬ, ਸਭ ਤੋਂ ਪਹਿਲੇ, ਸਤਕਾਰ ਯੋਗ ਭਾਈ ਸਾਹਿਬ ਜੀ ਦੇ ਚਰਨਾਂ ਵਿਚ ਰਖਨ ਦਾ ਵਿਚਾਰ ਸੀ ਪਰ ਇਹ ਨਹੀਂ ਹੋ ਸਕਿਆ। ਉਹਨਾਂ ਨੇ ਇਸ ਕਿਤਾਬ ਨੂੰ ਸਾਹਿਤ ਦੀ ਦੁਨੀਆਂ ਵਿਚ ਲਿਆ ਕੇ ਜੋ ਕਰਮ ਮੇਰੇ ਉੱਪਰ ਕੀਤਾ ਹੈ, ਉਸ ਲਈ ਮੇਰੇ ਪਾਸ ਅੱਖਰ ਨਹੀਂ।

ਮੇਰੇ ਬੜੇ ਪੁਰਬਲੇ ਭਾਗ ਹਨ ਜੋ ਉਹਨਾਂ ਨੇ ਅਪਨੇ ਮੁਖ-ਬੰਦ ਨਾਲ ਮੇਰੀ ਨਿਮਾਣੀ ਜਹੀ ਕੋਸ਼ਸ਼ ਨੂੰ ਨਿਵਾਜਿਆ ਹੈ।

ਇਕ ਹੋਰ ਚੀਜ਼ ਏਸ ਪੁਸਤਕ ਵਿਚ ਦੂਜੀਆਂ ਪੁਸਤਕਾਂ ਨਾਲੋਂ ਵੱਖਰੀ ਵੇਖੀ ਜਾਵੇਗੀ। ਉਹ ਏਸਤਰਾਂ ਹੈ ਕਿ ਪਹਿਲੇ ਨਜ਼ਮਾਂ ਹਨ। ਇਕ ਇਕ ਨਜ਼ਮ ਦੇ ਬਾਅਦ ਉਸਦੇ 'ਪਰਦੇ ਪਿੱਛੇ' ਹੋਈ ਘਟਨਾ ਦਾ ਕਥਨ ਹੈ ਜਾਂ ਕਿਤੇ ਕਿਤੇ ਖ਼ਿਆਲ ਦੀ

ਤਸ਼ਰੀਹ ਹੈ। ਕੋਈ ਖ਼ਾਸ ਨਜ਼ਮ ਕਿਉਂ ਲਿਖੀ ਗਈ, ਏਸ ਦਾ ਉੱਤ੍ਰ ਹਰ ਨਜ਼ਮ ਦੇ ਨਾਲ ਲਗਿਆਂ ਸਫਿਆਂ ਵਿਚ ਹੈ । ਖ਼ਿਆਲ ਹਰ ਚੀਜ਼ ਦੀ ਬੁਨਿਆਦ ਹੁੰਦੇ ਨੇ, ਚਾਹੇ ਕਵਿਤਾ ਹੋਵੇ, ਬੁਤ ਹੋਵੇ, ਤਸਵੀਰ ਹੋਵੇ ਜਾਂ ਸੰਗੀਤ–ਕੋਈ ਰਸਿਕ ਗੁਣ ਹੋਵੇ । ਇਹਨਾਂ ਖ਼ਿਆਲਾਂ ਦਾ ਵਰਨਨ ਕਵਿਤਾ ਨੂੰ ਵਧੇਰੇ ਚਾਨਣੇ ਵਿਚ ਲੈ ਆਉਂਦਾ ਹੈ ਤੇ ਅਸੀ ਆਸਾਨੀ ਨਾਲ ਕਵੀ ਦੇ ਨਾਲ ਨਾਲ ਚੱਲ ਕੇ ਉਸਨੂੰ ਸਮਝ ਸਕਦੇ ਹਾਂ ਤੇ ਉਸਦੀਆਂ ਚੀਜ਼ਾਂ ਸਾਨੂੰ ਬੇਤੁਕੀਆਂ ਨਹੀਂ ਲਗਦੀਆਂ।

ਏਸਤਰਾਂ ਦੋ ਸੂਰਤਾਂ ਸਾਡੇ ਸਾਮ੍ਹਣੇ ਹੁੰਦੀਆਂ ਹਨ । ਦਿਲ ਕਰੇ ਤੇ ਕਿਸੇ ਵੇਲੇ ਅਸੀ ਸਿਰਫ਼ ਕਵਿਤਾ ਪੜ੍ਹ ਸਕਦੇ ਹਾਂ ਕੋਈ ਬੰਦਸ਼ ਨਹੀਂ ਕਿ ਨਾਲ ਨਾਲ 'ਪਰਦੇ ਪਿੱਛੇ' ਹੋਈ ਘਟਨਾਂ ਵੀ ਜਾਂਚੀਏ। ਕਵੀ ਦੇ ਨਾਲ ਨਾਲ ਉੱਡੀਏ ਤੇ ਉਸਦੇ ਨਾਲ ਹੀ ਥੱਲੇ ਉਤਰੀਏ। ਜਿੱਥੇ ਜਿੱਥੇ ਓਹ ਜਾਂਦਾ ਹੈ, ਉੱਥੇ ਉੱਥੇ ਉਸਦੇ ਨਾਲ ਨਾਲ ਜਾਵੀਏ । ਨਿਰੀ ਕਵਿਤਾ ਪੜ੍ਹ ਕੇ ਸਵਾਦ ਲੈ ਸਕਦੇ ਹਾਂ ਪਰ ਹਾਂ ਜੇ ਵਧੇਰੇ ਰਸ ਮਾਣਨਾ ਹੋਵੇ ਤੇ ਵਕਤ ਵੀ ਸਾਥ ਦੇਵੇ ਤੇ ਨਵੇਕਲਾ ਵੀ ਹੋਵੇ ਤੇ ਮਨ ਵਿਚ ਕੋਈ ਲੰਮੇ ਚੌੜੇ ਸੰਕਲਪ ਵੀ ਨਾਂ ਹੋਣ ਤਾਂ ਕਵਿਤਾ ਦੇ ਨਾਲ ਨਾਲ ਉਹਨਾਂ ਪਾਣੀਆਂ ਵਿਚ ਚੁਭੀ ਮਾਰਨ ਦਾ ਵੀ ਅਨੰਦ ਆ ਸਕਦਾ ਹੈ ਜਿਨ੍ਹਾਂ ਵਿਚੋਂ ਮੈਨੂੰ ਕਦੀ ਕਦੀ ਇਹ ਕਵਿਤਾਵਾਂ ਲੱਭਦੀਆਂ ਰਹੀਆਂ ਹਨ । ਇਹ ਅਖ਼ਤਿਆਰ ਪੜ੍ਹਨ ਵਾਲਿਆਂ ਦਾ ਹੈ ਕਿ ਪਹਿਲੇ ਪਰਦੇ ਪਿੱਛੇ ਜਾਣ ਤੇ ਪ੍ਰਤਖ ਨੂੰ ਬਾਅਦ ਵਿਚ ਵੇਖਨ ਜਾਂ ਪ੍ਰਤਖ ਨੂੰ ਇਕ ਵੇਰ ਵੇਖ ਕੇ ਫੇਰ ਪਰਦੇ ਪਿੱਛੇ ਜਾਣ । ਇਕ ਚੀਜ਼ ਦੂਜੀ ਨੂੰ ਪ੍ਰਫੁੱਲਤ ਕਰਦੀ ਹੈ, ਕੋਈ ਕਾਟ ਨਹੀਂ ਕਰਦੀ।

ਕੁਛ ਸਤਰਾਂ ਮੇਰੀ ਇਕ ਨਜ਼ਮ ਬਾਬਤ

ਕਿਵੇਂ ਮੌਲਦੀ ਹਸਤੀ ਮੇਰੀ ?

ਇਹ ਨਜ਼ਮ ਮੇਰੇ ਜੀਵਨ ਦੀ ਚਾਬੀ ਸਮਝਣੀ ਚਾਹੀਦੀ ਹੈ। ਅਸਲ ਲਫ਼ਜ਼ਾਂ ਵਿਚ ਜੇ ਮੇਰੀ ਨਾਕਾਮੀ ਦਾ ਇਸ਼ਤਿਹਾਰ ਬਣੀ ਹੈ ਤਾਂ ਇਹ ਚੀਜ਼। ਮੇਰੇ ਜੀਵਨ ਦਾ ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਕਿਸੇ ਮੈਨੂੰ ਸਮਝਿਆ ਨਹੀਂ। ਖ਼ਬਰੇ ਕੀ ਸਾਂ ਤੇ ਕੀ ਹੋਰ ਬਨ ਸਕਦਾ ਸਾਂ ਪਰ ਰੋਲਿਆ ਗਿਆ ਹਾਂ ਬੁਰੀ ਤਰ੍ਹਾਂ। ਕਿਸੇ ਤਕਲੀਫ ਨਹੀਂ ਕੀਤੀ ਕਿ ਏਸ ਡਿਗਦੇ ਨੂੰ ਸੰਭਾਲੀਏ ਤੇ ਮੁੜ ਪੈਰਾਂ ਤੇ ਖੜਾ ਕਰੀਏ। ਸੋ ਖ਼ੈਰ! ਸਮਾਂ ਕਈਆਂ ਚੀਜ਼ਾਂ ਦਾ ਦਾਰੂ ਹੋਇਆ ਕਰਦਾ ਹੈ। ਵਕਤ ਪਾ ਕੇ ਸ਼ਾਇਦ ਇਹ ਖ਼ਿਆਲ ਕਾਗ਼ਜ਼ ਤੇ ਅੰਕਿਤ ਕੀਤੇ ਹੋਏ ਅੱਖਰ ਹੀ ਰਹਿ ਜਾਣ ਤੇ ਓਹ ਮਨ ਜਿਸ ਵਿਚੋਂ ਇਹ ਖ਼ਿਆਲ ਨਿਕਲੇ ਸਨ, ਹੋਰ ਵਹਿਣਾਂ ਵਿਚ ਵਹਿ ਟੁਰੇ। ਯਕੀਨ ਨਾਲ ਕੁਛ ਨਹੀਂ ਕਿਹਾ ਜਾ ਸਕਦਾ। ਇਹ ਭਵਿਖਤ ਹੀ ਦਸੇਗਾ ਕਿ ਹਵਾ ਕਿਸ ਪਾਸੇ ਨੂੰ ਚਲਦੀ ਹੈ?

ਹੋਰ ਮੇਰੀਆਂ ਗ਼ਰੀਬੀ ਉੱਪਰ ਲਿਖੀਆਂ ਨਜ਼ਮਾਂ ਦਾ ਇਹ ਮਤਲਬ ਨਹੀਂ ਕਿ ਉਹ ਸੂਲਾਂ ਵਾਂਗ ਕਿਸੇ ਦੇ ਦਿਲ ਨੂੰ ਚੁਭਣ। ਖ਼ਿਆਲ ਮੇਰੀ ਅਪਨੀ ਮਲਕੀਅਤ ਹਨ ਤੇ ਤਬੀਅਤ ਸ਼ਾਇਦ ਮੈਂ ਵਿਰਸੇ ਵਿਚ ਪਾਈ ਹੋਵੇਗੀ ਜਾਂ ਮੇਰੇ ਬਾਅਦ ਦੇ ਹਾਲਾਤਾਂ ਨੇ ਬਨਾਈ ਹੋਵੇਗੀ। ਮੈਂ ਹਰ ਵਿਸ਼ੇ ਤੇ ਅਪਨੇ ਤੌਰ ਉਪਰ ਸੋਚ ਸਕਦਾ ਹਾਂ ਤੇ ਉਹ ਸੋਚਾਂ ਪਰਕਾਸ਼ਤ ਕਰ ਸਕਦਾ ਹਾਂ—ਇਹ ਮੇਰਾ ਹਕ ਹੈ। ਬਾਕੀ ਮੇਰਾ ਮੰਤਵ ਇਹ ਬਿਲਕੁਲ ਨਹੀਂ ਕਿ ਮੈਂ ਕਿਸੇ ਦੇ ਦਿਲ ਨੂੰ ਦੁਖ ਦੇਵਾਂ ਜਾਂ ਕਿਸੇ ਤਰਾਂ ਏਸ ਦਾ ਕਾਰਨ ਬਨਾਂ। ਮੇਰਾ ਵਿਸ਼ਵਾਸ਼ ਹੈ ਕਿ ਜੇ ਮੈਂ ਕਿਸੇ ਨੂੰ ਸੁਖ ਨਹੀਂ ਦੇ ਸਕਦਾ ਅਤੇ ਕਿਸੇ ਦਾ ਦੁਖ ਵੰਡਾਣ ਦੇ ਕਾਬਲ ਨਹੀਂ ਤਾਂ ਨਿਸ਼ਚੇ ਮੈਨੂੰ ਕਿਸੇ ਨੂੰ ਦੁਖੀ ਬਨਾਉਣ ਦਾ ਵੀ ਕੋਈ ਅਧਿਕਾਰ ਨਹੀਂ। ਹਾਂ ਮੇਰੇ ਖ਼ਿਆਲ ਕਦੀ ਕਦੀ ਛਿੜਦੇ ਰਹੇ ਹਨ ਤੇ ਕੋਸ਼ਸ਼ ਕਰਨ ਤੇ ਵੀ ਮੈਂ 'ਅੰਨਾਂ ਬੋਲਾ' ਨਹੀਂ ਬਨ ਸਕਿਆ—ਜਿਵੇਂ ਖ਼ਿਆਲ ਆਇਆ, ਤਿਵੇਂ ਜ਼ਾਹਰ

ਕਰ ਦਿਤਾ । ਖ਼ਿਆਲਾਂ ਨੂੰ ਦਬਾ ਦੇਣਾ ਕੁਝ ਨਾ-ਇਨ-ਸਾਫ਼ੀ ਹੁੰਦੀ ਤੇ ਏਸ ਲਈ ਮੈਂ ਇਨ੍ਹਾਂ ਨੂੰ ਲਿਖਤ ਦਾ ਰੂਪ ਦੇਂਦਾ ਰਿਹਾ ਪਰ ਕਿਸੇ ਵੀ ਸਮੇਂ ਇਹ ਵਿਚਾਰ ਨਹੀਂ ਸੀ ਕਿ ਇਨ੍ਹਾਂ ਖ਼ਿਆਲਾਂ ਨੂੰ ਸੈਂਚੀ ਦੀ ਸ਼ਕਲ ਵਿਚ ਪੰਜਾਬੀ ਪਿਆਰਿਆਂ ਦੀ ਸੇਵਾ ਵਿਚ ਰਖਾਂਗਾ।

ਇਕ ਵੇਰ ਫੇਰ ਧੰਨਵਾਦੀ ਹਾਂ ਉਹਨਾਂ ਦੋਸਤਾਂ ਦਾ ਜਿਨ੍ਹਾਂ ਮੈਨੂੰ ਚੁਕਿਆ ਤੇ ਏਸ ਕਿਤਾਬ ਦੀ ਪ੍ਰੇਰਨਾ ਦਿਤੀ ਅਤੇ ਮੈਨੂੰ ਬੈਠੇ ਬਿਠਾਏ ਚੰਗੇ ਭਲੇ ਨੂੰ ਬਦਨਾਮ ਕਰਵਾਇਆ। ਖ਼ੈਰ ਬਦਨਾਮ ਹੋ ਗਏ ਤੇ ਕੀ ਸਾਡਾ ਨਾਮ ਨਾ ਹੋਵੇਗਾ ?

ਆਸ ਹੈ ਮੇਰੇ ਪਿਆਰੇ ਦੋਸਤ ਏਸ ਉਪਰਲੀ ਟਕੋਰ ਦਾ ਬੁਰਾ ਨਹੀਂ ਮਨਾਉਣਗੇ।

ਮੈਂ ਉਹਨਾਂ ਸਾਰਿਆਂ ਸ਼ੁਭ ਚਿੰਤਕ ਸਜਨਾਂ ਦੀ ਮਦਦ ਦਾ ਧੰਨਵਾਦੀ ਹਾਂ ਜਿਨ੍ਹਾਂ ਇਸ ਕਿਤਾਬ ਦੇ ਸਿਰੇ ਚਾੜ੍ਹਨ ਵਿਚ ਮੇਰਾ ਹੱਥ ਵਟਾਇਆ। ਏਸ ਧੰਨਵਾਦ ਵਿਚ ਅਧਿਓਂ ਬਹੁਤਾ ਹਿੱਸਾ ਉਸ ਦਾ ਹੈ ਜਿਸ ਲਈ ਮੈਂ 'ਜੀਵਨ' ਹਾਂ।

ਏਥੇ ਬਸ ਕਰਦਾ ਹਾਂ।

'ਜੀਊਂਦੇ ਰਹੇ ਤੇ ਮਿਲਾਂਗੇ ਸੌ ਵੇਰੀ'

ਦਿੱਲੀ
੧੭-੧੧-੪੯

ਖ਼ੁਸ਼ਹਾਲ ਸਿੰਘ
ਚਰਨ

*

# ਪਿਆਰ ਦੇ ਵਿਚ ਪਿਆਰ

ਅਜ ਅਗਰ ਮੈਂ
ਛੱਡ ਦੇਵਾਂ
ਦਿਸਦੀ ਏਸ ਦੁਨੀਆਂ ਨੂੰ।
ਤੇ ਨਾਲ ਨਾਲ
ਏਸ ਛੋਟੇ ਜਹੇ ਮਨ ਦੀ–
ਇਕ ਵੱਖਰੀ ਵਸਾਈ ਹੋਈ,
ਪਿਆਰ ਦੀ ਬਨਾਈ ਹੋਈ,
ਰੁਸਦੀ ਓਸ ਦੁਨੀਆਂ ਨੂੰ।
ਤੇ ਚਲਾ ਜਾਂਵਾਂ
ਕਿਤੇ ਦੂਰ,
ਬਹੁਤ ਦੂਰ–
ਕੁਦਰਤ ਦੀਆਂ ਬਾਂਹਾਂ ਅੰਦਰ।
ਇਕਾਂਤ ਵਿਚ ਬੈਠ ਕੇ,
ਜੀਵਨ ਦੀ ਗੁੰਝਲ ਖੋਲ੍ਹਾਂ;
'ਮਜਾਜ਼ੀ' ਤੋਂ 'ਹਕੀਕੀ' ਤੇ;
ਕਦਮ ਕਦਮ ਵਧਾਈ ਜਾਂ
ਸੱਚੇ ਦੀਆਂ ਰਾਹਾਂ ਅੰਦਰ।
ਪਰ ਕਦੇ
ਜ਼ਿੰਦਗੀ ਵਿੱਚ,
ਕਿਸੇ ਬੀਤੇ ਸਮੇਂ ਦਾ
ਕੋਈ ਭੁੱਲਿਆ ਹੋਇਆ ਖ਼ਿਆਲ।

ਢੁੱਭ ਜਾਵੇਗਾ ਦਿਲ ਨੂੰ,
ਕੰਡੇ ਦੀ ਮਿਸਾਲ।
ਤੇ ਉਸਦੀ ਚੋਭ,
ਪੁੱਛੇਗੀ ਮੇਰੇ ਕੋਲੋਂ—
ਕਿਉਂ ਉਏ!
ਪਿਆਰ ਦੇ ਵਿਚ ਪਿਆਰ ਕਿਉਂ ?
ਉੱਜੜੇ ਵਸਾ ਕੇ,
ਫੇਰ ਛੱਡ ਗਿਆ ਏਂ
ਉੱਜੜੇ ਦਿਆਰ ਕਿਉਂ ?

ਮੇਰੇ ਜੀਵਨ-ਕੇਂਦਰ ਤੋਂ ਇਕ ਲੀਕ – ਪਿਆਰ ਦੇ ਵਿਚ ਪਿਆਰ। ਦਿਸਦੀ ਦੁਨੀਆਂ, ਪਿਆਰ ਦੀ ਦੁਨੀਆਂ ਤੇ ਕੁਦਰਤ ਦੀ ਦੁਨੀਆਂ—ਇਨ੍ਹਾਂ ਵਿਚ ਘੁੰਮਦਾ ਫਿਰਦਾ ਮੈਂ ਸਿਤਾਰੇ ਵਾਂਗ ਹਾਂ। ਕਿਸੇ ਦੁਨੀਆਂ ਵਿਚ ਮੇਰਾ ਜਿਸਮ ਹੈ, ਕਿਸੇ ਵਿਚ ਦਿਲ ਤੇ ਕਿਸੇ ਤੀਸਰੀ ਦੁਨੀਆਂ ਵਿਚ ਉਡਾਰੀ ਲਾਣ ਨੂੰ ਜੀਅ ਕਰਦਾ ਹੈ। 'ਕੀ ਤੇ ਕਿਉਂ' ਦਾ ਸਵਾਲ ਹਰ ਸੋਚਨ ਵਾਲੇ ਪੁਰਸ਼ ਨੂੰ ਹੈਰਾਨ ਕਰਦਾ ਰਹਿੰਦਾ ਹੈ। ਇਹ ਸਾਡੇ ਜੀਵਨ ਦੀ ਗੁੰਝਲ ਹੈ। ਮੈਂ ਵੀ ਕੁਦਰਤ ਦੀ ਦੁਨੀਆਂ ਵਿਚ ਬੈਠ ਕੇ ਸੋਚਨਾਂ ਚਾਹੁੰਦਾ ਹਾਂ ਕਿ ਆਖ਼ਰ ਮੈਂ ਕੀ ਸਾਂ ਤੇ ਕਿਓਂ, ਕਿਸ ਲਈ ਏਸ ਦੁਨੀਆਂ ਵਿਚ ਆਇਆ ? ਮੇਰਾ ਫ਼ਰਜ਼ ਕੀ ਹੈ ? ਦਿਲ ਕੀ ਲੋਚਦਾ ਹੈ ? ਮੈਨੂੰ ਕਿਸ ਚੀਜ਼ ਦੀ ਖੋਜ ਹੈ ? ਗੁੱਝੇ ਛੱਪੇ ਅੰਦਰ ਦੀ ਆਵਾਜ਼ ਕੀ ਕਹਿੰਦੀ ਹੈ ? ਸਭ ਚੀਜ਼ਾਂ ਮੈਨੂੰ ਪ੍ਰੇਰਦੀਆਂ ਹਨ। ਰੱਬ-ਪਿਆਰ ਵਿਚ ਗੜੂੰਦ ਹੋਣਾ ਚਾਹੁੰਦਾ ਹਾਂ ਪਰ ਕਿਸੇ ਲੜ ਲੱਗੇ ਦਾ ਪਿਆਰ ਗਿੜਗਿੜਾਂਦਾ ਹੈ – ਏਹੋ ਮੇਰਾ ਜੀਵਨ ਹੈ ਅਜਕਲ—ਦੋ ਪਿਆਰਾਂ ਵਿਚਕਾਰ ਜਾਂ ਪਿਆਰ ਦੇ ਵਿਚ ਪਿਆਰ।

# ਜੈ ਹਿੰਦ ਦੀ

ਕਲ ਦੀ ਗੱਲ
ਇਕ ਕੁੜੀ ਅਲਬੇਲੀ !
ਪੰਜ ਦਰਿਆਵਾਂ ਦੀ ਮੁਟਿਆਰ;
ਖਿੱਚ ਉਸ ਦੇ ਸੀਨੇ ਅੰਦਰ
ਆਈ ਕਿਧਰੋਂ,
ਪਿਆਰੇ ਦੇਸ਼-ਪਿਆਰ ਦੀ ।
ਮਨ ਵਿੱਚ ਸੁੱਤੇ
ਖ਼ਾਬ ਚਿਰਾਂ ਤੋਂ
ਹੋਏ ਉਜਾਗਰ;
ਆਏ ਹਸਤੀ ਵਿਚ
ਬਨੇ ਵਲਵਲਾ
ਲੱਗੀ ਤੜਪਨੀ
ਨਿਕਲੇ ਮੂੰਹੋਂ
ਨਾਅਰਾ ਬਨ ਕੇ
ਜੈ ਹਿੰਦ ਦੀ !
ਜੈ ਹਿੰਦ ਦੀ !

ਓਹ ਸ਼ਕਤੀ !
ਓਹ ਬਾਗ਼ੀ ਰੂਹ !

ਓਸ ਦੇ ਦਿਲ—ਸਾਗਰ 'ਚੋਂ ਛੱਲਾਂ
ਵੱਧ ਵੱਧ ਆਈਆਂ
ਬਾਹਰ ਵਾਰ,
ਹੱਦ-ਬੰਦੀਆਂ ਨੂੰ ਤੋੜਨ ।
ਉਸ ਦੀਆਂ ਰਗਾਂ ਵਿਚ ਖ਼ੂਨ ਉਬਲਿਆ
ਉੱਜੜੀ ਭਾਰਤ-ਮਾਂ ਦਾ ।
ਓਹ ਲੜਕੀ !
ਓਹ ... ... ਓਹ ... ... ...
ਓਹ ਜੋ ਵੀ ਸੀ
ਰੋਕ ਨਾ ਸੱਕੀ
ਦਿਲ ਦੇ ਵੇਗ
ਰੋੜ੍ਹ ਖ਼ਿਆਲਾਂ ਦਾ,
ਅਗੇ ਵਧੀ
ਓਹ ਦੇਵੀ ਲਕਸ਼ਮੀ,
ਏਉਂ ਜਿਵੇਂ
ਝਾਂਸੀ ਦੀ ਰਾਣੀ;
ਲਖ ਲੱਖਾਂ ਦੀ ਭੀੜ ਚੀਰਦੀ
ਜਾ ਪਹੁੰਚੀ ਓਹ ਸਭ ਤੋਂ ਅੱਗੇ ।
ਅੱਖ ਫਰਕਨ ਦੀ ਦੇਰ
ਅਚਾਨਕ
ਹੋਇਆ ਇਕ ਚਮਤਕਾਰਾ ।
ਓਸ ਅਨਖੀਲੀ
ਬੀਰ-ਪੁਤਰੀ ਨੇ
ਲਾਇਆ ਘਾਓ
ਤੰਨ ਤੇ ਅਪਨੇ

ਖ਼ੂਨ ਨਿਕਲਿਆ — ਖ਼ੂਨ
ਖ਼ੂਨ ਦੇ ਤੁਪਕੇ
ਜੋਸ਼ ਵਿਚ ਨਿਕਲੇ
ਭੇਟ ਹੋਣ ਲਈ,
ਇਕ ਇਕ ਕਰਕੇ।
ਦੇਸ਼-ਭੈਣ ਨੇ
ਮੱਸ ਕੇ ਉਂਗਲੀ
ਲਾਲ ਖ਼ੂਨ ਨਾਲ
ਤਿਲਕ ਲਗਾਇਆ
ਇਕ ਇਕ ਕਰਕੇ।
ਖ਼ੁਸ਼ੀਆਂ ਨਾਲ ਸੁਆਗਤ ਕੀਤਾ
ਸਗਨ ਮਨਾਇਆ
ਕਿਉਂ ਜੋ ਕਲ
ਇਹ ਬਹਾਦਰ ਵੀਰ
ਕੌਮੀ ਪਰਵਾਨੇ—
ਢਿਲੋਂ, ਸ਼ਾਹਨਵਾਜ਼ ਤੇ ਸਹਿਗਲ
ਛੁੱਟੇ ਜੇਹਲੋਂ
ਲਾਲ ਕਿਲੇ ਤੋਂ
ਭਾਵੇਂ ਸਜ਼ਾ
ਉਮਰ-ਕੈਦ ਦੀ।
ਦੁਨੀਆਂ ਕੰਬੇ
ਡਰੇ......ਡਰਾਵੇ
ਏਹੋ ਸਮਝੇ
ਚੜ੍ਹਨ ਗੇ ਸੂਲੀ
ਤੇ ਬਨ ਜਾਣਗੇ
ਕੁਰਬਾਨੀ ਦੇ ਬਕਰੇ।

ਪੁੱਛੋ ਭਲਾ !
ਕੀ ਜੁਰਮ ਏਨ੍ਹਾਂ ਦਾ
ਕੇਵਲ ਏਹੋ—
ਤਾਂਘ ਦਿਲੇ ਵਿਚ
ਆਜ਼ਾਦੀ ਦੀ,
ਆਜ਼ਾਦ ਹਿੰਦ ਦੀ।
ਨੇਤਾ ਜੀ ਸੁਭਾਸ਼ ਦੇ ਲਾਲ
ਲੜਦੇ ਰਹੇ
ਗ਼ੈਰ ਕੌਮ ਨਾਲ
ਸਾਲਾਂ ਸਾਲ—
ਭੁੱਖਾਂ ਕੱਟ ਕੇ
ਪਿਆਸਾਂ ਸਹਿ ਕੇ
ਤਾਂ ਜੋ ਨਿਕਲ ਜਾਣ
ਏਸ ਮੁਲਕੋਂ
ਕੁਲ ਬਦੇਸ਼ੀ ਸਾਰੇ।
ਹਿੰਦ ਹੋਵੇ
ਹਿੰਦੀਆਂ ਦਾ ਅਪਨਾ,
ਖ਼ਾਹ ਉਹ ਕੋਈ—
ਸ਼ਰਤ ਇਕੋ ਹੀ,
ਹੋਵਨ ਦੇਸ਼-ਪਿਆਰੇ।

ਵਲਵਲਾ ਆਉਂਦਾ ਹੈ, ਕੋਈ ਚੀਜ਼ ਲਿਖਵਾ ਜਾਂਦਾ ਹੈ। ਵਲਵਲਾ ਖ਼ਤਮ ਹੋ ਜਾਂਦਾ ਹੈ, ਓਹ ਚੀਜ਼ ਵੀ ਖ਼ਤਮ ਹੋ ਜਾਂਦੀ ਹੈ। ਕਿਸੇ ਲਿਖਨ ਵਾਲੇ ਦੀ ਅਵਸਥਾ ਹੋਰ ਤੇ ਉਸ ਅਵਸਥਾ ਦੀ ਲਿਖਤ ਭੀ ਵੱਖਰੀ ਹੁੰਦੀ ਹੈ। ਕਾਗ਼ਜ਼ ਤੇ ਅੰਕਿਤ ਕੀਤੀਆਂ ਹੋਈਆਂ

ਸਤਰਾਂ ਕਵੀ ਦੇ ਦਿਲ ਦੀਆਂ ਡੂੰਘਾਨਾਂ ਨਹੀਂ ਦਰਸਾ ਸਕਦੀਆਂ। ਕਿਤਾਬ ਵਿਚ ਛਾਪੇ ਗਏ ਅੱਖਰ, ਤਾੜੇ ਹੋਏ ਤੇ ਬੰਦ ਪਿੰਜਰੇ ਵਿਚ ਪਾਏ, ਪੰਛੀਆਂ ਸਮਾਨ ਹਨ। ਕੀ ਉਹਨਾਂ ਵਿਚ ਲੈਅ ਹੈ, ਕੀ ਅੱਖਰਾਂ ਦੀ ਬਨਤਰ, ਕੀ ਸੋਜ਼ ਤੇ ਸਾਜ਼ ਤੇ ਕੀ ਲਿਖਣ ਵਾਲੇ ਦੀ ਸ਼ਖ਼ਸੀਅਤ ? ਕੋਈ ਝਲਕ ਨਹੀਂ ਦਿਸ ਸਕਦੀ। ਕੋਈ ਅਨੁਮਾਨ ਨਹੀਂ ਲੱਗ ਸਕਦਾ। ਲਿਖਨ ਵਾਲੇ ਨੇ ਦਰਯਾ ਕੂਜ਼ੇ ਵਿਚ ਬੰਦ ਕਰ ਦਿਤਾ ਹੋਵੇ, ਪੜ੍ਹਨ ਵਾਲੇ ਦੀ ਅੱਖ ਬੂੰਦ ਭਰ ਵੀ ਨਹੀਂ ਪੀ ਸਕਦੀ ਤੇ ਨਾਂ ਹੀ ਕੋਈ ਬੂੰਦ ਡੋਲ੍ਹ ਕੇ ਲਿਖਣ ਵਾਲੇ ਦੀ ਭੇਟਾ ਕਰ ਸਕਦੀ ਹੈ। ਲਿਖਤ ਦਾ ਮਜ਼ਾ ਲਿਖਾਰੀ ਦੇ ਮੂੰਹੋਂ ਹੈ ਤੇ ਉਹ ਵੀ ਉਸ ਦੇ ਲਿਖਦਿਆਂ ਲਿਖਦਿਆਂ। ਉਸ ਦੇ ਦਿਲ ਵਿਚ ਆਏ ਖ਼ਿਆਲ ਤਸਵੀਰ ਦੀ ਅਸਲ ਹਨ। ਉਸ ਦੇ ਮੂੰਹੋਂ ਨਿਕਲੇ ਜਾਂ ਕਾਗਜ਼ ਤੇ ਘੇਰ ਲਏ ਅੱਖਰ ਏਸ ਦੀ ਨਕਲ। ਨਕਲ ਅਸਲ ਤੋਂ ਕਿੰਨੀ ਵੱਖਰੀ ਤੇ ਘਟ ਸੁਆਦਲੀ ਹੋ ਸਕਦੀ ਹੈ, ਇਹ ਅਸੀ ਜਾਣਦੇ ਹਾਂ ਤੇ ਇਹ ਸੁਆਦ ਹੋਰ ਵੀ ਫਿੱਕਾ ਪੈ ਜਾਂਦਾ ਹੈ ਜਦ ਕੋਈ ਚੀਜ਼, ਕਿਸੇ ਖ਼ਾਸ ਸਮੇਂ ਦੀ ਘਟਨਾਂ, ਕੁਛ ਚਿਰ ਬਾਅਦ ਪੜ੍ਹੀ ਜਾਂ ਸੁਣੀ ਜਾਏ। ਹੋ ਸਕਦਾ ਹੈ ਕਿ ਮੇਰੀਆਂ ਕੁਛ ਖੁੱਲੀਆਂ ਸਤਰਾਂ, ਦੇਸ਼-ਪਿਆਰ ਵਿਚ ਪਾਗਲ ਹੋਈਆਂ, "ਜੈ ਹਿੰਦ, ਜੈ ਹਿੰਦ" ਪੁਕਾਰਦੀਆਂ ਰਹਿਣ ਤੇ ਪੜ੍ਹਨ ਵਾਲੇ ਜਾਂ ਕਵਿਤਾ ਦੇ ਪਾਰਖੂ ਸੱਜਣ ਵਿਆਕਰਨ ਅਗੇ ਰਖ ਕੇ 'ਲਗਾਂ ਮਾਤਰਾਂ' ਗਿਣਨ ਬੈਠ ਜਾਣ। ਉਹਨਾਂ ਦਾ ਦ੍ਰਿਸ਼ਟੀ-ੋਣ ਉਹਨਾਂ ਦਾ ਆਪਣਾ ਹੈ ਤੇ ਮੇਰਾ, ਮੇਰਾ ਆਪਣਾ। ਸਾਡਾ ਸਾਰਿਆਂ ਦਾ ੱਕ ਹੈ ਕਿ ਅਸੀ ਵੱਖਰਾ ਵੱਖਰਾ ਸੋਚ ਸਕੀਏ ਪਰ ਏਥੇ ਮੈਂ ਏਨਾਂ ਦਸ ਦੇਣਾ ਜ਼ਰੂਰੀ ਸਮਝਦਾ ਹਾਂ ਕਿ ਮੈਂ ਕਦੇ ਕੋਈ ਚੀਜ਼ ਸਿਰਫ ਲਿਖਨ ਦੀ ਨੀਅਤ ਨਾਲ ਨਹੀਂ ਲਿਖੀ।

ਵਲਵਲਾ ਮੇਰੀ ਕਵਿਤਾ, ਖੁੱਲੀ ਜਾਂ ਬੰਦ, ਦੀ ਜਾਨ ਹੈ। ਵਲਵਲੇ ਦੇ ਅਧਾਰ ਤੇ ਮੇਰੀ ਕਵਿਤਾ ਫੁੱਟ ਰਹੀ ਹੈ। ਮੈਂ ਆਜ਼ਾਦ

ਰਹਿ ਕੇ ਲਿਖਾਂਗਾ, ਨਿਰੋਲ ਵਲਵਲੇ ਦੇ ਜ਼ੋਰ ਤੇ। ਵਲਵਲਾ ਹੀ ਮੇਰਾ ਚਾਨਣ ਹੈ ਤੇ ਮੈਨੂੰ ਰਸਤੇ ਦੀ ਸੋਝੀ ਕਰਾਂਦਾ ਹੈ । ਵਲਵਲੇ ਤੋਂ ਬਿਨਾਂ ਨਾ ਮੈਂ ਕੁਛ ਲਿਖਿਆ ਹੈ, ਨਾ ਲਿਖਾਂਗਾ ਤੇ ਨਾ ਸ਼ਾਇਦ ਲਿਖ ਹੀ ਸਕਦਾ ਹਾਂ । ਖ਼ਿਆਲ ਹਨ, ਮਹਿਸੂਸ ਕਰਨ ਵਾਲਾ ਮਨ ਹੈ ਤੇ ਲਿਖਣ ਲਈ ਆਪਣੀ ਬੋਲੀ। ਕੀ ਫ਼ਰਕ ਪੈਂਦਾ ਹੈ ਕਾਫ਼ੀਆ ਮਿਲੇ, ਜਾਂ ਨਾ ਮਿਲੇ । ਜਜ਼ਬਾ ਖਿੱਚੀ ਲਈ ਜਾਏ, ਕਿਧਰੇ ਲੈ ਜਾਏ, ਸਿੱਧਾ ਧਰੀਕੇ ਜਾਂ ਪੁੱਠਾ, ਜਜ਼ਬੇ ਨਾਲ ਲਿਖੀ ਹੋਈ ਚੀਜ਼ ਕਵਿਤਾ ਹੈ। ਲੈਅ, ਵਜ਼ਨ, ਕਾਫ਼ੀਆ ਤੇ ਅਲੰਕਾਰ ਸਜਾਵਟਾਂ ਹਨ। ਵੱਖਰੇ ਵੱਖਰੇ ਮਨ ਤੇ ਵੱਖਰੇ ਵੱਖਰੇ ਖ਼ਿਆਲ ਇਹਨਾਂ ਬਾਬਤ।

ਇਹ ਕਵਿਤਾ 'ਜੈ ਹਿੰਦ ਦੀ' ਦੇਸ਼-ਪਿਆਰ ਦੀ ਇਕ ਚਿਨਘ ਹੈ, ਆਜ਼ਾਦੀ ਲਈ ਇਕ ਤੜਪ ਹੈ। ੧੯੪੬ ਦੀ ਗਲ ਹੈ ਜਦ ਬਦੇਸ਼ੀ ਸਰਕਾਰ ਨੇ ਢਿਲੋਂ ਸ਼ਾਹਨਵਾਜ਼ ਤੇ ਸਹਿਗਲ—ਇਹਨਾਂ ਆਜ਼ਾਦ ਹਿੰਦ ਫੌਜ ਦੇ ਤਿੰਨ ਅਫ਼ਸਰਾਂ ਨੂੰ ਲਾਲ ਕਿਲੇ ਦੇ ਤੰਗ ਤਹਿ ਖ਼ਾਨਿਆਂ ਵਿਚ ਬੰਦ ਕਰ ਕੇ ਇਹਨਾਂ ਤੇ ਬਾਦਸ਼ਾਹ ਦੇ ਖ਼ਿਲਾਫ਼ ਜੰਗ ਕਰਨ ਦਾ ਜੁਰਮ ਲਗਾਇਆ। ਕਈ ਦਿਨ ਮੁਕਦਮਾ ਚਲਦਾ ਰਿਹਾ। ਖ਼ਿਆਲ ਕੀਤਾ ਜਾਂਦਾ ਸੀ ਕਿ ਇਹ ਮੁਲਕ ਦੇ ਨਾਂ ਤੇ ਮਰਨ ਵਾਲੇ ਪਰਵਾਨੇ ਸੂਲੀ ਤੇ ਲਟਕਾ ਦਿਤੇ ਜਾਣਗੇ ਪਰ ਮੁਲਕ ਦੀ ਸਾਂਝੀ ਤੇ ਜ਼ੋਰਦਾਰ ਆਵਾਜ਼ ਨੇ ਸਾਡੇ ਇਹ ਵੀਰ ਰਿਹਾ ਕਰਵਾ ਲਏ। ਰਿਹਾਈ ਤੋਂ ਬਾਅਦ ਇਹ ਲਾਹੌਰ ਗਏ ਤੇ ਉਥੇ ਇਨ੍ਹਾਂ ਦੇ ਸੁਆ-ਗਤ ਵਿਚ ਇਕ ਜਲਸਾ ਹੋਇਆ ਜਿਥੇ ਕਿ ਇਕ ਲੜਕੀ ਨੇ ਆਪਣੇ ਖ਼ੂਨ ਨਾਲ ਇਨ੍ਹਾਂ ਨੂੰ ਤਿਲਕ ਲਗਾਇਆ । ਮੇਰੀ ਕਵਿਤਾ ਉਸ ਲੜਕੀ ਦੇ ਖ਼ੂਨ ਡੋਲ੍ਹਨ ਦੀ ਕਥਾ ਹੈ । ਵਲਵਲਾ ਬੇ-ਕਾਬੂ ਹੋਇਆ ਕਿਤੇ ਖਲੋਂਦਾ ਨਹੀਂ । ਅਪਨੇ ਖ਼ੂਨ ਨਾਲ ਲਾਇਆ ਤਿਲਕ ਇਤਿ-ਹਾਸਕ ਗੱਲ ਬਨੇ ਜਾਂ ਨਾ ਬਨੇ ਪਰ ਇਕ ਅਲੌਕਿਕ ਬਲੀਦਾਨ ਦੀ ਨਿਸ਼ਾਨੀ ਜ਼ਰੂਰ ਹੈ।

# ਦੂਰ ਦੂਰ

ਦੂਰ ਦੂਰ ਰਹੁ ਭੌਰੇ !
ਰੰਗ ਰੂਪ ਦੇ ਬਓਰੇ !
ਓ ਬਾਗ਼ ਹੁਸਨ ਦੇ ਲਾੜੇ !
ਇਹ ਕਲੀਆਂ ਚਾਰ ਦਿਹਾੜੇ ।
ਇਕ ਦੋ ਘੜੀਆਂ ਦਾ ਡੇਰਾ,
ਜਿਉਂ ਚਿੜੀਆਂ ਰੈਣ-ਬਸੇਰਾ ।
ਪੰਖ ਬੁੱਲਾਂ ਦੇ ਨਿਆਈਂ,
ਓ ਵੇਖ ! ਭੁੱਲ ਨਾ ਜਾਈਂ ।
ਕੰਡੇ ਨੇ ਲੁਕੇ ਨੁਕੀਲੇ,
ਸੱਪਾਂ ਦੇ ਵਾਂਗ ਜ਼ਹਿਰੀਲੇ ।
ਇਨ੍ਹਾਂ ਦੇ ਖਾ ਕੇ ਧੱਕੇ,
ਪਾਣੀ ਵੀ ਮੰਗ ਨਾਂ ਸੱਕੇ ।
ਇਹ ਹਰਯਾਵਲ ਦੀ ਮਸਤੀ,
ਕਲੀਆਂ ਦੀ ਸੁੰਦਰ ਬਸਤੀ ।
ਇਹ ਬਾਗ਼ ਹੁਸਨ ਦਾ ਭਰਿਆ,
ਜਵਾਨੀ 'ਚ ਦਿੱਸੇ ਹਰਿਆ ।
ਇਹ ਦੋ ਦਿਨ ਖੇਲ ਜਵਾਨੀ,
ਫਾਨੀ ਹੈ ਸਭ ਸ਼ੈ ਫਾਨੀ ।
ਓ ਮਸਤੀ ਦੇ ਸਰਦਾਰਾ !

ਓ ਰਸ ਦੇ ਲੋਭੀ ਯਾਰਾ !
ਸੰਭਲ, ਅਟਕ ਕੁਝ ਸੋਚੀਂ ।
ਮੌਜਾਂ ਨ ਨਿਰੀਆਂ ਲੋਚੀਂ ।

ਲਾਹੌਰ ਦੀ ਗੱਲ ਹੈ, ਲਿਖਨ ਦੀ ਰੁੱਚੀ ਖਿੱਚ ਪਾਕੇ ਇਕ ਵੇਰ 'ਲਾਰੰਸ' ਵਲ ਲੈ ਗਈ। ਖ਼ਿਆਲਾਂ ਵਿਚ ਡੁੱਬਾ ਹੋਇਆ ਸਾਂ ਕਿ ਫੁੱਲਾਂ ਤੇ ਉੱਡਦੇ ਇਕ ਭੌਰੇ ਦੀ ਘੂੰ ਘੂੰ ਨੇ ਬੱਝੀ ਹੋਈ ਸੁਰਤ ਨੂੰ ਖੇਰੂ ਖੇਰੂ ਕਰ ਦਿਤਾ । ਲਿਖਨ ਕੁਝ ਲਗਾ ਸਾਂ, ਖ਼ਿਆਲ ਕਿਧਰ ਲੈ ਗਏ । ਓਸ ਵੇਲੇ ਦਾ ਫੌਰੀ ਜਜ਼ਬਾ ਪਹਿਲੇ ਖ਼ਿਆਲ ਤੇ ਛਾ ਗਿਆ ਤੇ ਭੌਰੇ ਨੂੰ ਤਸਅੱਵਰ ਤਸਅੱਵਰ ਵਿਚ ਹੀ ਮੈਂ ਕੁਝ ਆਖਿਆ । ਉਸ ਨੂੰ ਯਾਦ ਕਰਵਾਇਆ ਕਿ ਫੁੱਲਾਂ ਦੇ ਨਾਲ ਕੰਡੇ ਵੀ ਹੁੰਦੇ ਨੇ ਲੁਕੇ ਹੋਏ। ਫੁੱਲ ਨੂੰ ਤੋੜਨ ਦੀ ਚਾਹ, ਕਈ ਵੇਰ ਹਥ ਵੀ ਛਿਲਵਾ ਦੇਂਦੀ ਹੈ। ਇਹ ਕਲੀਆਂ, ਹਾਲੀ ਬਨ ਰਹੇ ਫੁੱਲ, ਚਾਰ ਦਿਹਾੜੇ ਨੇ। ਜ਼ਿੰਦਗੀ ਦੀ ਹਰਯਾਵਲ ਸਦਾ ਨਹੀਂ ਰਹਿਨੀ । ਜਵਾਨੀ 'ਦੋ ਦਿਨ' ਹੈ, ਮੋਢੇ ਮਾਰ ਮਾਰ ਕੇ ਲੰਘ ਜਾਵੇਗੀ। ਸੁੰਦਰ ਸੁੰਦਰ ਚੀਜ਼ਾਂ, ਵੇਖਨ ਵਿਚ ਅਸਥਿਰ ਜਾਪਦੀਆਂ, ਅਸਲ ਵਿਚ ਨਾਸ਼ਮਾਨ ਹਨ । ਏਸ ਲਈ ਭੌਰਾ ਤੇ ਭੌਰੇ ਤੋਂ ਲੰਘ ਕੇ 'ਪ੍ਰਾਨੀ' ਕੁਛ ਸੋਚੇ ਤੇ ਸਮਝੇ ਕਿ ਉਸ ਨੇ ਕੀ ਕਰਨਾ ਹੈ ?

ਮੌਜਾਂ, ਸਿਰਫ਼ ਮੌਜਾਂ, ਜ਼ਿੰਦਗੀ ਦਾ ਮੰਤਵ ਨਹੀਂ ।

*

# ਦਿਲ ਫੀਤਾ ਫੀਤਾ
# ਦਿਲ ਤਾਰ ਤਾਰ

ਕਈ ਖ਼ਿਆਲ–
ਅੜਾਓਣੀਆਂ ਤੇ ਸਵਾਲ ।
ਮਾਮਲੇ ਐਸੇ
ਕੁਛ ਗੁੰਝਲਦਾਰ ।
ਜਿਉਂ ਜੰਤਰ ਮੰਤਰ
ਕੋਈ ਭੁੱਲ ਭੁਲਈਆਂ–
ਏਧਰੋਂ ਆਰ,
ਓਧਰੋਂ ਪਾਰ,
ਪਰ ਫੇਰ ਵਿਚਕਾਰ ।
ਬਿਲਕੁਲ ਇੰਜੇ !
ਅਵਸਥਾ ਮਨ ਦੀ,
ਕਈ ਨਵੀਆਂ ਸੋਚਾਂ
ਦੀ ਮਾਰੋ ਮਾਰ ।
ਵੱਖ ਵੱਖ ਫ਼ਰਜ਼ਾਂ
ਦਾ ਵੱਖ ਵੱਖ ਵੇਲੇ
ਮੇਰੇ ਸਿਰ ਤੇ ਭਾਰ ।
ਏਉਂ ਜਾਪੇ ਜਿਦਾਂ
ਸਾਗਰ......ਸੰਸਾਰ ।

ਛੱਲਾਂ ਦੇ ਜ਼ੋਰ
ਮੈਂ ਰੁੜ੍ਹਦਾ ਜਾਂ
ਕਦੀ ਅੰਦਰ ਵਾਰ,
ਕਦੀ ਬਾਹਰਵਾਰ।

ਕਦੀ ਜੀਅ ਵਿਚ ਆਵੇ
ਇਹ ਜੀਵਨ ਨਿਕੰਮਾਂ
ਕੁਛ ਲੇਖੇ ਲਾਵਾਂ
ਮੈਂ ਦੇਸ਼ ਦੇ ਨਾਵੇਂ;
ਵਿਚ ਜੰਗ ਆਜ਼ਾਦੀ
ਮੈਂ ਸਭ ਤੋਂ ਅਗੇ
ਬਸ ਲੜਨ ਮਰਨ ਨੂੰ
ਹੋ ਜਾਵਾਂ ਤਿਆਰ।
ਜਾਂ... ... ... ... ... ...
ਦੁਨੀਆਂ ਦੇ ਦੁੱਖੋਂ
ਕਦੀ ਬਿਹਬਲ ਹੋ ਕੇ
ਛੱਡ ਜਾਵਾਂ ਸਭ ਕੁਛ,
ਆਪਣੇ ਪਰਾਏ
ਤੇ ਇਹ ਘਰ ਬਾਰ:
ਦੁੱਖ ਗ਼ਰੀਬਾਂ ਦੇ
ਸੁਣਦੇ ਸੁਣਾਂਦੇ।
ਕਿੱਸੇ ਦਰਦਾਂ ਦੇ
ਰੋ ਰੋ ਕੇ ਗਾਂਦੇ।

ਫਿਰਦਾ ਰਹਾਂ,
ਬਸ ਫਿਰਦਾ ਰਹਾਂ,
ਕਿਤੇ ਦੇਸ ਦੇਸਾਂਤਰ
ਕਿਤੇ ਜੰਗਲ ਬੇਲੇ
ਕਿਤੇ ਗਲੀ ਗਲੀ
ਬਾਜ਼ਾਰ ਬਾਜ਼ਾਰ ।
ਤੇ ਏਉਂ ਅਖ਼ੀਰ,
ਟੁੱਟ ਜਾਵੇ ਜੀਵਨ
ਦੀ ਆਖ਼ਰੀ ਤਾਰ ।

ਦਿਲ ਫੀਤਾ ਫੀਤਾ
ਦਿਲ ਤਾਰ ਤਾਰ ।

ਇਹ ਨਜ਼ਮ ਕੁਝ ਐਉਂ ਹੈ ਜਿਸਤਰਾਂ ਕਦੀ ਕਦੀ ਦਿਲ ਨਾਲ ਗੱਲਾਂ ਕਰੀਦੀਆਂ ਹਨ। ਮਨ ਦੀ ਅਵਸਥਾ ਤਿੱਤਰ ਬਿੱਤਰ ਜਹੀ ਹੈ। ਕਈ ਖ਼ਿਆਲ ਹਨ, ਕਿੰਨੇ ਹੀ ਫਰਜ਼ ਹਨ, ਭਾਂਤ ਭਾਂਤ ਦੀਆਂ ਅੜਾਉਣੀਆਂ ਹਨ। ਆਦਮੀ ਕੀ ਕਰੇ ਤੇ ਕੀ ਨਾਂ ਕਰੇ ?

ਆਜ਼ਾਦੀ ਦੀ ਜੰਗ ਵਿਚ ਲੜਨ ਮਰਨ ਤੇ ਜੀਅ ਕਰਦਾ ਹੈ। ਦੇਸ਼ ਦੀ ਸੇਵਾ ਦਾ ਚਾਅ ਹੈ। ਗ਼ਰੀਬਾਂ ਦੇ ਦੁੱਖ ਰੋ ਰੋ ਕੇ ਸੁਨਾਉਣਾਂ ਚਾਹੁੰਦਾ ਹਾਂ—ਹਰ ਥਾਂ, ਹਰ ਸ਼ਹਿਰ, ਹਰ ਗਲੀ, ਹਰ ਬਾਜ਼ਾਰ।

ਸ਼ਾਇਦ ਮੇਰੇ ਕੀਰਨੇ ਸੁਣੇ ਜਾਣ ਤੇ ਗ਼ਰੀਬਾਂ ਨੂੰ ਚੰਗਾ ਜੀਵਨ ਦਿਵਾਣ ਵਿਚ ਕੁਛ ਹੀਲੇ ਬਣ ਸਕਨ—ਸ਼ਾਇਦ।

ਮੇਰੇ ਜੀਵਨ ਦੀ ਆਖ਼ਰੀ ਤਾਰ ਏਸੇ ਕੋਸ਼ਸ਼ ਵਿਚ ਟੁੱਟ ਜਾਏ। ਕਾਸ਼ ਉਹ ਸਮਾਂ ਆਏ ਜਦ ਕੁਛ ਉੱਚੇ ਤਬਕੇ ਦੇ ਲੋਕ ਗ਼ਰੀਬਾਂ ਦੀ ਦੁਨੀਆਂ ਵਿਚ ਵੀ ਝਾਤ ਪਾਣ ਤੇ ਉਨ੍ਹਾਂ ਦੇ ਦੁੱਖ ਵੰਡਾਣ।

ਮੇਰਾ ਦੁਖੀ ਦਿਲ ਉਦੋਂ ਤਕ ਕੂਕਦਾ ਰਹੇ ਤੇ ਇਹ ਸਤਰਾਂ ਗੂੰਜਦੀਆਂ ਹੀ ਰਹਿਣ ਜਦੋਂ ਤਕ ਗ਼ਰੀਬ ਗ਼ਰੀਬ ਨੇ ਤੇ ਉਨ੍ਹਾਂ ਦਾ ਜੀਵਨ ਦੁਖੀ ਏ।

---

(*ਨੋਟ:-ਇਹ ਕਵਿਤਾ ੧੫ ਸਤੰਬਰ ੧੯੪੬ ਵਿਚ ਲਿਖੀ ਗਈ ਸੀ ਤੇ ਏਸੇ ਕਰਕੇ ਇਕ ਥਾਂ ਆਜ਼ਾਦੀ ਦੀ ਜੰਗ ਦਾ ਕਥਨ ਹੈ।)

## ਕੋਈ ਮਿੱਠੀ ਯਾਦ

ਆਈਆਂ ਚੀਲਾਂ
ਗਈਆਂ ਚੀਲਾਂ
ਛੋੜ ਗਈਆਂ –
ਕੋਈ ਮਿੱਠੀ ਯਾਦ ।

ਸ਼ਾਮਾਂ ਪਈਆਂ,
ਪਰਬਤ ਆਲ ਦੁਆਲੇ ਸਾਰੇ,
ਛੰਨ ਛੰਨ ਕੇ
ਕਿਤੋਂ ਸੂਰਜ-ਰਿਸ਼ਮਾਂ
ਕੇਲ ਕਰਦੀਆਂ ਆਈਆਂ ।
ਖੇਡ ਖੇਡਦੀਆਂ
ਮੇਰੇ ਨਾਲ
ਲੁਕਨ ਛੁਪਨ
ਤੇ ਮੀਟ ਮਟਾਣ ਦਾ ।
ਬੱਚ ਪੇ ਉੱਚੀਆਂ ਟੀਸੀਆਂ ਕੋਲੋਂ
ਛੂਹ ਲੈਣ 'ਦਾਈਆ' ਨੂੰ ਆ ਕੇ
ਸਭੇ ਸਖੀਆਂ ।
ਰੰਗ ਦੇਣ
ਕਰੂੰਬਲਾਂ ਕੱਚੀਆਂ

ਚੀਲ-ਪਰੀ ਦੀਆਂ
ਸ਼ੋਨੇ-ਰੰਗੀਆਂ।

ਮੀਟੀ ਮੁੱਕੇ
ਤੇ ਅੱਖੀਆਂ ਖੁੱਲਨ ;
ਸਚਮੁਚ ਇਉਂ ਜਾਪੇ
ਇਹ ਦ੍ਰਿਸ਼ ਅਨੂਪਮ—
ਜਿਓਂ ਕਿਸੇ ਗੋਰੀ ਦੇ ਗੇਸੂ
ਗਲ ਵਿਚ ਲਮਕਨ
ਅੱਧੇ ਏਧਰ।
ਅੱਧੇ ਓਧਰ।

ਲੰਮਾ ਉੱਚਾ ਕੱਦ ਚੀਲ ਦਾ,
ਹੂਰਾਂ ਨਾਲੋਂ ਵੱਧ ਨੁਹਾਰ।
ਪੈਰਾਂ ਦੇ ਵਿਚ ਨਦੀਆਂ ਨਾਲੇ,
ਚੌਤਰਫੀ ਇਕ ਅਜਬ ਬਹਾਰ।
ਜਾਦੂ ਦੇ ਇਕ ਖੇਲ ਸਮਾਨ।
ਧਰਤੀ ਵਿਚੋਂ ਪੁੰਗਰ ਆਵੇ,
ਮਲੂਕ ਜਹੀ ਇਹ ਜਾਨ।
ਬਰਖਾ, ਧੁੱਪ, ਹਵਾ ਦੇ ਬੁੱਲੇ,
ਮਿਲ ਮਿਲ ਸਾਰੇ ਕਰਨ ਜਵਾਨ।
ਕੁਦਰਤ ਦੇ ਇਹ ਬੁਰਸ਼ ਰੰਗੀਨ,
ਪਰੀਆਂ ਹੀ ਪਰੀਆਂ
ਚਿੱਤਰੀ ਜਾਣ।

ਜਦ ਕਦੀ
ਕਿਸੇ ਐਸੇ ਵੇਲੇ
ਲੰਘਦੇ ਔਂਦੇ
ਏਸ ਵਾਦੀ ਅੰਦਰ
ਨਜ਼ਰ ਪਵੇ
ਕਿਸੀ ਕਾਫ਼ਰ ਉੱਤੇ ;
ਹੌਕੇ ਨਿਕਲਨ
ਆਪ ਮੁਹਾਰੇ;
ਹੌਕਿਆਂ ਮਗਰੋਂ
ਹੰਝੂ ਤ੍ਰਪ ਤ੍ਰਪ—
ਇਕ ਇਕ ਹੰਝੂ ਯਾਦ ।
ਬੀਤ ਗਏ ਕੁਛ ਵਕਤਾਂ ਦੀ,
ਘੁੱਟ ਰੱਖੀ ਫਰਯਾਦ ।

ਸ਼ਿਮਲੇ ਔਂਦਿਆਂ ਜਾਂਦਿਆਂ ਰਸਤੇ ਵਿਚ ਚੀਲਾਂ ਦੇ ਦਰਖ਼ਤ ਹਨ। ਇਹ ਦ੍ਰਖ਼ਤ ਇਕ ਖ਼ਾਸ ਉਚਾਈ ਤੇ ਹੁੰਦੇ ਹਨ—ਕਤਾਰਾਂ ਦੀਆਂ ਕਤਾਰਾਂ, ਛੋਟੇ ਵੱਡੇ, ਇਕ ਦੇ ਨਾਲ ਇਕ, ਸਿਰ ਜੋੜ ਕੇ ਖਲੋਤੇ ਹੋਏ।

ਸ਼ਾਮਾਂ ਦਾ ਵੇਲਾ ਹੈ। ਚਾਰੇ ਪਾਸੇ ਪਹਾੜੀਆਂ ਹਨ। ਡੁਬਦੇ ਸੂਰਜ ਦੀਆਂ ਕਿਰਨਾਂ ਜਾਣ ਵਾਲੀਆਂ ਹਨ। ਮੈਂ ਉਨ੍ਹਾਂ ਨੂੰ ਫੜਦਾ ਹਾਂ। ਲੁਕਨ ਮੀਟੀ ਦੀ ਖੇਡ ਬਨ ਜਾਂਦੀ ਹੈ। ਓਹ ਅੱਗੇ ਅੱਗੇ ਹਨ, ਤੇ ਮੈਂ ਪਿੱਛੇ ਪਿੱਛੇ ਹਾਂ। ਮੈਨੂੰ ਹੱਕਰ ਵੇਕੇ, ਪਹਾੜ ਦੀਆਂ ਟੀਸੀਆਂ ਤੋਂ ਬੱਚਦੀਆਂ ਹੋਈਆਂ, ਓਹ 'ਸਭੇ ਸਖੀਆਂ' ਇਕ ਚੀਲ ਨੂੰ ਹੱਥ ਲਾ ਦੇਂਦੀਆਂ ਹਨ। ਇਹ ਚੀਲ ਸਾਡੀ ਖ਼ਿਆਲੀ 'ਦਾਈਆ' ਹੈ। ਏਹੋ ਚੀਲ-ਪਰੀ ਐਸ ਵੇਲੇ ਮੇਰਿਆਂ ਅਰਮਾਨਾਂ ਦਾ ਕੇਂਦਰ ਬਨ ਗਈ ਜਾਪਦੀ ਹੈ। ਸੁਨਹਿਰੀ ਵਾਲ ਗਲ ਵਿਚ ਪਏ ਹੋਏ—ਅੱਧੇ ਏਧਰ ਤੇ ਅੱਧੇ ਓਧਰ। ਕੀ ਆਖਾਂ, ਅਜੀਬ ਸਮਾਂ ਹੈ। ਇਹ ਪੋਜ਼ ਇਕ ਗੁਆਚੀ ਹੋਈ ਤਸਵੀਰ ਮੇਰੀਆਂ ਅੱਖਾਂ ਅੱਗੇ ਲੈ ਔਂਦਾ ਹੈ। ਯਾਦਾਂ ਛਿੜ ਪੈਂਦੀਆਂ ਹਨ। ਯਾਦਾਂ ਤੋਂ ਬਾਅਦ ਹੌਕੇ ਤੇ ਹੌਕਿਆਂ ਤੋਂ ਬਾਅਦ ਹੰਝੂ—ਤ੍ਰਪ ਤ੍ਰਪ, ਤ੍ਰਪ ਤ੍ਰਪ—ਤਸਅੱਵੁਰ ਦੀ ਦੁਨੀਆਂ ਵਿਚ ਚੀਲ ਰੂਪਮਾਨ ਹੋ ਕੇ ਕੁਛ ਤੋਂ ਕੁਛ ਬਣ ਗਈ ਹੈ ਤੇ ਬੀਤ ਗਏ ਸਮੇਂ ਕਿਸੇ ਹਨੇਰੇ ਵਿਚੋਂ ਨਿਕਲ ਕੇ ਫੇਰ ਉਜਲੇ ਹੋ ਰਹੇ ਹਨ।

*

# ਮਜ਼ਦੂਰ ਦਾ ਬੱਚਾ

ਵੇਖੇ ਨਹੀਂ ਜਾਂਦੇ
ਕਿਸੇ ਬੱਚੇ ਦੇ ਅੱਥਰੂ
ਘੰਮ ਘੰਮ ਵਗਦੇ—
ਅਤੇ ਤਰਲਿਆਂ ਨਾਲ
ਰੋ ਰੋ ਕੇ ਮੰਗਦੇ—
ਇਕ ਦੁੱਧ ਦੇ ਘੁੱਟ ਨੂੰ।

ਬੱਚਾ ਮਜ਼ਦੂਰ
ਮਜ਼ਦਰ ਦਾ ਬੱਚਾ
ਤੇ ਮਾਂ ਵੀ ਓਹਦੀ,
ਮਜ਼ਦੂਰਨੀ ਸ਼ੁਹਦੀ।
ਸਵੇਰ ਤੋਂ ਡੂੰਘੀਆਂ ਤ੍ਰਕਾਲਾਂ ਤਾਣੀ,
ਮਜ਼ਦੂਰੀ ਕਰਦੀ
ਤੇ ਥਕ ਥਕ ਮਰਦੀ।
ਉਹ ਚੁੱਕੇ ਮਿੱਟੀ
ਓਹ ਕੱਢੇ ਪੱਥਰ
ਓਹ ਪਾਵੇ ਰੋੜੀ
ਓਹ ਢੋਵੇ ਇੱਟਾਂ
ਓਹ ਲਿਆਵੇ ਗਾਰਾ
ਤੇ ਬਨਾਵੇ ਮਹਿਲ
ਸੁੱਖਾਂ ਲਈ ਸਾਡੇ।

ਹਨੇਰ ! ਹਨੇਰ !
ਕਹਿਰ ਵੇ ਰੱਬਾ !
ਇਕ ਪਾਸੇ ਮਾਂ
ਮਾਂ – ਅਪਨੀ ਮਾਂ
ਹੈ ਪਾਸ ਖਲੋਤੀ
ਦਸ ਕਦਮਾਂ ਦੀ ਵਿੱਥੇ ।
ਇਕ ਪਾਸੇ ਬੱਚਾ
ਪਿਆ ਭੁੱਖਾ ਵਿਲਕੇ,
ਪਰ ਆ ਕੇ ਕੋਲ
ਉਹ ਚੁੱਕ ਨਾ ਸੱਕੇ ।
ਮਮਤਾ ਅਪਨੀ ਨੂੰ
ਕਿਵੇਂ ਘੁੱਟ ਕੇ ਰੱਖੇ ;
ਦਿਲ ਬੱਚੇ ਵਿਚਾਲੇ
ਅੱਖੀਆਂ ਵਿਚ ਅੱਖੀਆਂ
ਹੱਥ ਕਾਰ ਨੇ ਬੱਧੇ
ਕੁਸਕੇ ਨਾ ਵਿਚਾਰੀ
ਉਫ ਕੁਸਕ ਨਾ ਸੱਕੇ ।
ਬੱਚਾ ਰੋਂਦੈ
ਰੋਵੇ ... ... ਰੋਵੇ ... ... ...
ਦੁੱਧ ਉਤਰਿਆ ਹੋਇਆ
ਉਸ ਮਾਂ ਦੀ ਛਾਤੀ,
ਪਰ ਕੀਕਨ ਚੋਵੇ ।

ਵੇਖੇ ਨਹੀਂ ਜਾਂਦੇ,
ਇਹ ਦ੍ਰਿਸ਼ ਦੁਖਾਂਵੇਂ ।
ਹਾਇ ਅੱਖੀਆਂ ਸਾਹਵੇਂ ।

ਅੱਥਰੂ ਕਿਸੇ ਦੇ ਵੀ ਨਹੀਂ ਵੇਖੇ ਜਾਂਦੇ ਤੇ ਖ਼ਾਸ ਕਰਕੇ ਇਕ ਬੱਚੇ ਦੇ—ਇਕ ਛੋਟੇ ਜਹੇ ਮਾਸੂਮ ਬੱਚੇ ਦੇ, ਜਿਹੜਾ ਭੁੱਖਾ ਵਿਲਕਦਾ ਰਹੇ ਤੇ ਓਸਦੀ ਮਾਂ ਮਜ਼ਦੂਰਨੀ ਓਸਨੂੰ ਇਕ ਘੁੱਟ ਦੁੱਧ ਦਾ ਵੀ ਨਾਂ ਦੇ ਸੱਕੇ। ਕਿਉਂ ?—ਏਸ ਲਈ ਕਿ ਓਹ ਵਿਚਾਰੀ ਇੱਟਾਂ ਢੋਹ ਰਹੀ ਹੈ ਤੇ ਓਹਨੂੰ ਇਜਾਜ਼ਤ ਨਹੀਂ ਕਿ ਕੰਮ ਛੱਡ ਕੇ ਓਹ ਅਪਨੇ ਬੱਚੇ ਦੀ ਭੁੱਖ ਦੂਰ ਕਰੇ। ਓਹ ਮਿਹਨਤ ਕਰਦੀ ਹੈ—ਸਾਡੇ ਲਈ। ਮਹਿਲ ਤੇ ਕੋਠੀਆਂ ਬਨਾਂਦੀ ਹੈ—ਸਾਡੇ ਲਈ। ਅਪਨੇ ਵਾਸਤੇ ਓਸਨੂੰ ਕੱਖਾਂ ਦੀਆਂ ਝੁੱਗੀਆਂ ਬਹੁਤ ਹਨ ਤੇ ਜੇ ਓਹ ਵੀ ਨਾਂ ਹੋਣ ਤਾਂ ਵੀ ਕੋਈ ਗਿਲਾ ਨਹੀਂ। ਧਰਤੀ ਨੂੰ ਫਰਸ਼ ਤੇ ਅਸਮਾਨ ਨੂੰ ਛਤ ਬਨਾ ਕੇ ਜੀਉ ਲੈਂਦੀ ਹੈ। ਸਬਰ ਸ਼ੁਕਰ ਓਸਦੇ ਜੀਵਨ ਦਾ ਭਾਗ ਹਨ। ਭਾਣਾ ਮੰਨਣ ਦਾ ਬਲ ਓਸ ਤੋਂ ਵਧ ਹੋਰ ਕਿਸੇ ਵਿਚ ਨਹੀਂ। ਸੱਚ ਤੇ ਇਹ ਹੈ ਕਿ ਓਸਨੂੰ ਅਪਨੀ ਸੁੱਧ ਬੁੱਧ ਹੀ ਕੋਈ ਨਹੀਂ। ਦੁੱਖ ਸੁੱਖ ਤੋਂ ਓਹ ਅਨਜਾਣ ਹੈ; ਚੰਗੇ ਜੀਵਨ ਦਾ ਅਰਥ ਹਾਲੀ ਓਸਨੂੰ ਪਤਾ ਹੀ ਨਹੀਂ। ਓਹ ਵਿਚਾਰੀ ਮਜ਼ਦੂਰੀ ਕਰਦੀ ਹੈ, ਸਾਰੀ ਉਮਰ। ਅਪਨੀ ਸੰਭਾਲ ਤੋਂ ਪਹਿਲੇ ਓਸਨੇ ਇੱਟਾਂ ਢੋਨੀਆਂ ਸ਼ੁਰੂ ਕੀਤੀਆਂ ਸਨ। ਫੇਰ ਓਹ ਵੱਡੀ ਹੋ ਗਈ ਪਰ ਓਹੋ ਕੰਮ ਕਰਦੀ ਰਹੀ। ਹੁਣ ਮਾਂ ਬਨ ਕੇ ਓਹੋ ਕੰਮ ਕਰ ਰਹੀ ਹੈ। ਅਪਨੇ ਬੱਚਿਆਂ ਨੂੰ ਕੰਮ ਤੇ ਲਿਆਉਂਦੀ ਹੈ ਤੇ ਓਹ ਉੱਥੇ ਹੀ ਪਲਦੇ ਰਹਿੰਦੇ ਹਨ। ਵੱਡੇ ਹੋ ਕੇ ਓਹ ਵੀ ਮਜ਼ਦੂਰ ਬਣਦੇ ਹਨ ਤੇ ਮਜ਼ਦੂਰੀ ਕਰਦੇ ਕਰਦੇ ਮਜ਼ਦੂਰ ਬੱਚੇ ਪੈਦਾ ਕਰਦੇ ਹਨ। ਗਰਜ਼ਕਿ ਮਜ਼ਦੂਰੀ ਪੁਸ਼ਤਾਂ ਦੀ ਖ਼ਾਨਦਾਨੀ ਹੋ ਜਾਂਦੀ ਹੈ।

ਇਕ ਏਹੋ ਜਹੀ ਮਜ਼ਦੂਰਨੀ ਮਾਂ ਇਕ ਪਾਸੇ ਖਲੋਤੀ ਹੈ ਤੇ ਓਸਦਾ ਭੁੱਖਾ ਬੱਚਾ ਦੂਜੇ ਪਾਸੇ ਵਿਲਕ ਰਿਹਾ ਹੈ। ਇਹ ਤਸਵੀਰ ਤਰਸ-ਯੋਗ ਹੈ ਤੇ ਅੱਥਰੂ ਆ ਜਾਂਦੇ ਹਨ ਅੱਖਾਂ ਵਿਚ, ਓਸ ਬੱਚੇ ਦੇ ਅੱਥਰੂ ਵੇਖ ਕੇ।

# ਇਨਕਲਾਬ ਜ਼ਿੰਦਾ ਬਾਦ

ਮੇਰਾ ਦਿਲ
ਠੋਕਰਾਂ ਦਾ ਸ਼ਿਕਾਰ,
ਜਨੇ ਜਨੇ ਤੇ ਨਿਰਭਰ ।
ਮੇਰਾ ਦਿਮਾਗ਼
ਉਲਝਨਾਂ ਦਾ ਕਿਲਾ,
ਸੋਚਾਂ ਦਾ ਘਰ ।
ਮੇਰੇ ਹੱਥ
ਫੈਲੇ ੋਏ
ਦਰਬਦਰ ।
ਮੰਗਦਾ ਹਾਂ ਮੈਂ—
ਮੰਗਦਾ ਹਾਂ ਕੀ?
ਦੁਨੀਆਂ ਅੰਦਰ ਸ਼ਾਂਤੀ,
ਸਾਂਝਾ ਪਿਆਰ ।
ਜੀਵਨ ਦਾ ਉੱਚਾ ਮਿਆਰ ।
ਏਹੋ ਕੁਝ
ਹੱਥ ਜੋੜ ਜੋੜ
ਸਾਰੀ ਉਮਰ ਮੰਗਦੇ ਰਹੇ ।
'ਚੰਗਾ ਜੀਵਨ'
ਐਉਂ ਜਿਵੇਂ ਕੋਈ ਜੁਰਮ ਹੈ
ਵਿਚੇ ਵਿਚ ਮੰਗਦੇ ਰਹੇ,
ਸੰਗਦੇ ਰਹੇ ।

ਪਰ... ... ... ... ... ... ... ...
ਮੇਰੀ ਅਵਸਥਾ ਹੋਰ ਹੁਣ ।
ਅਪਨੇ ਕਦਮਾਂ ਤੇ ਖਲੋ ਕੇ,
ਮੇਰੀ ਵੱਖਰੀ ਟੋਰ ਹੁਣ ।
ਅਪਨੀ ਦੁਨੀਆਂ
ਹੁਣ ਬਨਾਵਾਂਗਾ ਮੈਂ ਆਪ ।
ਅਪਨੀ ਕਿਸਮਤ ਨੂੰ
ਜਗਾਵਾਂਗਾ ਮੈਂ ਆਪ ।
ਦਬਿੱਆ ਹੁਣ ਰਹਿਨਾਂ ਨਹੀਂ ।
ਸਖ਼ਤੀਆਂ ਦੀ ਹੱਦ ਹੋਈ,
ਬਸ ਹੋਰ ਕੁਛ ਸਹਿਨਾਂ ਨਹੀਂ ।
ਹੁਣ ਅਸੀ ਆਜ਼ਾਦ ਹਾਂ ।
ਅਪਨੇ ਦੇਸ਼ ਅੰਦਰ ਅਸੀ,
ਆਪ ਹੁਣ ਆਬਾਦ ਹਾਂ ।
ਅਸੀ ਨਹੀਂ ਚਾਹੁੰਦੇ
ਅਮੀਰਾਂ ਦਾ ਕਦਾਚਿਤ ਰਾਜ ਹੁਣ ।
ਅਸੀ ਚਾਹੁੰਦੇ ਹਾਂ
ਗ਼ਰੀਬਾਂ ਦੇ ਸਿਰਾਂ ਤੇ ਤਾਜ ਹੁਣ ।
ਬਸ ਬਰਾਬਰੀ ।
ਖ਼ਤਮ–ਖ਼ਤਮ ਹੁਣ
ਸਰਮਾਏਦਾਰੀ ।
ਸਰਮਾਏਦਾਰੀ ਮੁਰਦਾਬਾਦ !
ਜ਼ਿੰਦਗੀ ਵਿਚ ਇਨਕਲਾਬ,
ਇਨਕਲਾਬ ਓ ਜ਼ਿੰਦਾਬਾਦ !

ਇਸ ਨਜ਼ਮ ਦੇ ਦੋ ਭਾਗ ਹਨ। ਇਕ ਭਾਗ ਗ਼ੁਲਾਮੀ ਦੇ ਸਮੇਂ ਦਾ ਰੋਣਾ ਹੈ। ਸਾਡੀਆਂ ਸੋਚਾਂ ਤੇ ਮੰਗਾਂ ਦਾ ਮੇਰੇ ਖ਼ਿਆਲ ਅਨੁਸਾਰ ਖਿੱਚਿਆ ਗਿਆ ਉਹਨਾਂ ਦਿਨਾਂ ਦਾ ਨਕਸ਼ਾ ਹੈ। ਸਾਡੇ ਦਿਲ ਹਨ–ਗੇਂਦ ਵਾਂਗ–ਥਾਂ ਥਾਂ ਠੋਕਰਾਂ ਖਾਂਦੇ ਹਨ, ਕਦਮ ਕਦਮ ਤੇ ਟੁੱਟਦੇ ਹਨ। ਦਿਮਾਗ਼ ਹਨ–ਪਰੇਸ਼ਾਨ ਹਾਲਤ ਵਿਚ। ਹੱਥ ਹਨ–ਮੰਗਤਿਆਂ ਵਾਂਗ ਅੱਡੇ ਹੋਏ। ਅਸੀਂ ਕੀ ਮੰਗਦੇ ਹਾਂ ? ਕੁਛ ਨਹੀਂ,ਅਸੀ ਮੰਗਦੇ ਹਾਂ–ਚੰਗਾ ਜੀਵਨ,ਪਰਸਪਰ ਪਿਆਰ ਤੇ ਸ਼ਾਂਤੀ।

ਦੂਜਾ ਭਾਗ ੧੫ ਅਗਸਤ ੧੯੪੭ ਤੋਂ ਬਾਅਦ ਦੀ ਸਾਡੀ ਅਵਸਥਾ ਦੀ ਇਕ ਝਲਕ ਹੈ। ਆਜ਼ਾਦੀ ਔਣ ਨਾਲ ਅਸੀਂ ਆਪਣੇ ਆਪ ਨੂੰ ਬਦਲ ਚੁੱਕੇ ਮਹਿਸੂਸ ਕਰਦੇ ਹਾਂ। ਸਾਡੇ ਵਿਚ ਕੁਝ ਸਵੈ-ਭਰੋਸਾ ਹੈ, ਜਾਗ੍ਰਤ ਹੈ, ਦਲੇਰੀ ਵੀ ਹੈ ਤੇ ਅਸੀ ਉੱਚੇ ਉੱਠਨ ਦੀਆਂ ਖ਼ਾਹਸ਼ਾਂ ਰਖਦੇ ਹਾਂ। ਸਾਡਾ ਇਨਕਲਾਬ ਤੋਂ ਮਤਲਬ, ਵਰਹਿਆਂ ਬਾਅਦ ਮਿਲੀ ਆਜ਼ਾਦੀ ਨੂੰ ਗਵਾਣਾ ਨਹੀਂ। ਅਸੀਂ ਐਸ ਵੇਲੇ ਕੋਈ ਨਵਾਂ ਪਰੀਵਰਤਨ ਨਹੀਂ ਚਾਹੁੰਦੇ। ਅਸੀ ਮੁਲਕ ਦੀ ਅਜੇਹੀ ਹਾਲਤ ਵਿਚ ਕੋਈ ਨਵੇਂ ਨੇਤਾ ਨਹੀਂ ਲੋੜਦੇ। ਅਸੀ ਚਾਹੁੰਦੇ ਹਾਂ ਤਾਂ ਕੇਵਲ ਇਹ ਕਿ ਅਮੀਰਾਂ ਦੇ ਨਾਲ ਨਾਲ ਵਿਚਾਰੇ ਗ਼ਰੀਬਾਂ ਦੇ ਜੀਵਨ ਵੀ ਸੋਹਣੇ ਤੇ ਸੁਆਦਲੇ ਹੋਣ। ਇਨਸਾਨ ਦੀਆਂ ਘੱਟ ਤੋਂ ਘਟ ਲੋੜਾਂ, ਰੋਟੀ ਕਪੜਾ ਤੇ ਮਕਾਨ, ਉਹਨਾਂ ਨੂੰ ਨਸੀਬ ਹੋਣ; ਇਕ ਐਸਾ ਇਨਕਲਾਬ ਜਾਂ ਤਬਦੀਲੀ ਹੋਵੇ ਜਿਹੜੀ ਗ਼ਰੀਬਾਂ ਦੇ ਜੀਵਨ ਬਦਲ ਦੇਵੇ।

ਅਸੀਂ ਚਾਹੁੰਦੇ ਹਾਂ ਕਿ ਗ਼ਰੀਬ ਅਮੀਰ ਇਕੋ ਤਰਾਂ ਆਜ਼ਾਦੀ ਦੀ ਖ਼ੁਸ਼ੀ ਮਾਣ ਸਕਨ ਤੇ ਸਰਮਾਏਦਾਰੀ ਕਾਰਨ ਹੁੰਦੇ ਅਨਿਆਂ ਹਮੇਸ਼ਾਂ ਵਾਸਤੇ ਏਥੋਂ ਦੂਰ ਹੋ ਜਾਣ। ਗ਼ਰੀਬਾਂ ਨੂੰ ਵੀ ਮਾਣ ਦਿੱਤਾ ਜਾਵੇ ਉਸ ਦੁਰ ਦੁਰ ਕਾਰ ਦੀ ਥਾਂ ਜੋ ਕਿ ਅਜ ਕਲ ਉਹਨਾਂ ਲਈ ਆਮ ਹੈ।

# ਜ਼ਿੰਦਗੀ ਦਾ ਸਫ਼ਰ

ਦੋ ਟੱਕਰਦੀਆਂ ਗੱਲਾਂ-
ਇਕ ਗੁਰ ਉਪਦੇਸ਼,
ਨਿੰਮ੍ਰਤਾ ਸਿਖਾਵੇ ।
ਇਕ ਸ੍ਵੈ-ਸਨਮਾਨ,
ਉੱਚਾ ਲਿਜਾਵੇ ।
ਖ਼ਿਆਲਾਂ ਦੀ ਕਾਂਗ
ਨਿਤ ਡੋਲਦੀ ਰਹੇ-
ਕਦੀ ਏਸ ਪਾਸੇ ।
ਕਦੀ ਓਸ ਪਾਸੇ ।

ਜੀਵਨ ਦੇ ਕਈ ਸਾਲ,
ਖ਼ਿਆਲਾਂ ਦੇ ਹੁੰਦਿਆਂ ਵੀ,
ਬੇਖ਼ਿਆਲੇ ਨਿਕਲ ਗਏ ।
ਕੁਛ ਮਨ ਦਾ ਵੇਗ ਹੋਰ ਸੀ,
ਦੁਨੀਆਂ ਦਾ ਅਸਰ ਹੋਰ ;
ਏਸ ਖਿੱਚੋਤਾਨ ਅੰਦਰ,
ਕੁਦਰਤ ਦੀ ਦਾਤ ਰੁੱਲ ਗਈ,
ਰੱਬ ਦਾ ਪਿਆਰ ਵੰਡਿਆ ਗਿਆ ;
ਪਛਤਾਵੇ ਦੇ ਹੰਝੂ
ਕਈ ਵੇਰ
ਆਏ, ਨਿਕਲ ਗਏ ।

ਕੁਛ ਬੀਤ ਗਿਆ ਏ,
ਕੁਛ ਬੀਤਦਾ ਜਾ ਰਿਹੈ ।
ਜ਼ਿੰਦਗੀ ਦਾ ਸਫਰ
ਫੇਰ ਅੱਜ,
ਅੱਖਾਂ ਦੇ ਅੱਗੇ ਆ ਰਿਹੈ ।

ਮੇਂ ਖ਼ਿਆਲ ਮੁੜ ਫਿਰ ਕੇ ਫੇਰ ਗੁੰਝਲ ਵਿਚ । ਨਿੰਮ੍ਰਤਾ ਗੁਰੂ-ਉਪਦੇਸ਼ ਹੈ। ਨਿਉਂ ਚਲਨਾਂ ਬਾਨੀ ਦੀ ਸਿਖਸ਼ਾ ਹੈ ਤੇ ਏਸਦੇ ਨਾਲ ਨਾਲ ਜ਼ਮਾਨੇ ਦੀ ਚਾਲ ਹੈ—ਸਵੈ-ਸਨਮਾਨ । ਕਾਇਦਾ ਹੈ, ਅਪਨੀ ਇੱਜ਼ਤ ਆਪ ਕਰੋ, ਦੁਨੀਆਂ ਵੀ ਤੁਹਾਡੀ ਇੱਜ਼ਤ ਕਰੇਗੀ। ਆਪਨੇ ਆਪ ਨੂੰ ਨੀਵਾਂ ਸਮਝੋ, ਦੁਨੀਆਂ ਵੀ ਲਤਾੜ ਕੇ ਨਿਕਲ ਜਾਏਗੀ। ਸੋਚ ਹੈ ਤਾਂ ਇਹ ਕਿ ਜੀਵਨ ਵਿਚ ਇਨਸਾਨ ਕਿਸ ਚੀਜ਼ ਦਾ ਲੜ ਫੜੇ ?

ਕਿਸੇ ਕਾਰਨ, ਮਨ ਵਿਚ ਰੱਬ-ਪਿਆਰ ਦੀ ਚਿਣਗ ਮੱਘੀ । ਖ਼ਿਆਲ ਗੁਰੂ ਘਰ ਵਲ ਹੋਏ ਪਰ ਦੁਨੀਆਂ ਨੇ ਇਹ ਕੁਦਰਤ ਦੀ ਦਾਤ ਖੋਹ ਲਈ । ਹੋਰ ਪਿਆਰਾਂ ਨੇ ਰੱਬ ਦਾ ਪਿਆਰ ਵੰਡ ਲਿਆ। ਸੋਚ ਸੋਚ ਕੇ, ਕਈ ਵੇਰ ਪਛਤਾਵਾ ਹੁੰਦਾ ਹੈ ਕਿ ਮਨਾਂ ! ਤੂੰ ਕਿਸ ਮਾਰਗ ਤੇ ਚੱਲਿਆ ਸੈਂ ਤੇ ਕਿਉਂ ਬਾਅਦ ਵਿਚ, ਏਸ ਰਸਤੇ ਤੋਂ ਪੱਛੜ ਗਿਓਂ ? ਇਕ ਦਿਨ ਪੁਰਾਣੇ ਜੀਵਨ ਤੇ ਇਕ ਨਜ਼ਰ ਫੇਰਦਿਆਂ ਫੇਰ ਸੋਚ ਰਿਹਾ ਸਾਂ ਕਿ ਸੋਚਾਂ ਨੇ ਇਨ੍ਹਾਂ ਸਤਰਾਂ ਦਾ ਰੂਪ ਲੈ ਲਿਆ। ਇਕ ਪਾਂਧੀ ਦੀ, ਥੋੜਾ ਜਿਹਾ ਪੈਂਡਾ ਚਲਕੇ, ਹਸਰਤ ਭਰੀ ਨਜ਼ਰ ਉੱਠਦੀ ਹੈ ਉਸ ਪੜਾਂ ਵਲ, ਜਿਹੜਾ ਕਿ ਉਹ ਲੰਘ ਆਇਆ ਹੈ, ਕੋਲੋਂ ਦੀ ਹੋਕੇ ।

# ਮਿੱਟੀ-ਰੁਲਦੇ ਮੋਤੀ

ਤੱਕੋ ! ਕਿੰਝ ਉਹ ਚੜ੍ਹੀ ਏ ਘਟ ਕਾਲੀ ਕਾਲੀ।
ਵੱਸ ਕੇ ਰਹਿਸੀ ਅੱਜ ਇਹ, ਨਾਂ ਜਾਸੀ ਖ਼ਾਲੀ ।
ਪੂਰਬ, ਪੱਛਮ, ਉੱਤਰ ਤੋਂ, ਕਿੰਝ ਹੋ ਹੋ ਕੱਠੇ ।
ਬੱਦਲ ਚੜ੍ਹ ਚੜ੍ਹ ਆ ਰਹੇ ਨੇ ਨੱਠੇ ਨੱਠੇ ।
ਹੁਣੇ ਘਟਾਵਾਂ ਕਾਲੀਆਂ, ਤਨੀਆਂ ਤਨੀਆਂ ।
ਪਲ ਮਗਰੋਂ ਲੋ ਲੱਥੀਆਂ, ਕਣੀਆਂ ਕਣੀਆਂ ।
ਵਰ੍ਹ ਰਹੀ ਇਹ ਬਰਸਾਤ ਹੈ ਬਸ ਹੁਣੇ ਹੁਣੇ ਆ ।
ਮਿੱਟੀ ਮੋਤੀ ਰੁਲ ਰਹੇ ਕੁਈ ਚੁਣੇ ਚੁਣੇ ਆ ।
ਕਿਤੇ ਕਿਤੇ ਕੋਈ ਬੱਦਲੀ ਉੱਡੇ ਉੱਚੇ ਉੱਚੇ ।
ਫਿਰੇ ਉਡਾਂਦੀ ਮੋਤੀਆਂ ਉਹ ਸੁੱਚੇ ਸੁੱਚੇ ।
ਕਦੀ ਕਦੀ ਉਹ ਦੂਰ ਜਹੇ ਜਦ ਬਿਜਲੀ ਗੱਜੇ।
ਆਬੀ ਮੋਤੀ ਦਿਸ ਪੈਣ, ਅੰਧੇਰੇ ਕੱਜੇ ।

ਬ੍ਰਿਛ ਹਵਾ ਮਿਲ ਗਾ ਰਹੇ ਨੇ 'ਸਾਈਂ' 'ਸਾਈਂ'।
ਲੁੱਟ ਲੁੱਟ ਮੋਤੀ ਝੂੰਮਦੇ ਨੇ ਚਾਈਂ ਚਾਈਂ।
ਮੋਰ ਪਪੀਹੇ ਨੱਚ ਰਹੇ ਨੇ ਗਿੱਧੇ ਪਾ ਪਾ।
ਲਾਲ ਜਿਵੇਂ ਨੇ ਡਿੱਗ ਪਏ ਅਰਸ਼ਾਂ ਤੋਂ ਆ ਆ।
ਅੱਡੋ ਅੱਡੋ ਝੋਲੀਆਂ, ਹੁਣ ਲੱਗੋ ਕਾਰੇ।
ਬਾਕੀ ਵਸਦੇ ਸਾਂਭ ਲਓ ਇਹ ਮੋਤੀ ਸਾਰੇ।

ਕਾਲੀਆਂ ਘਟਾਵਾਂ, ਬੱਦਲਾਂ ਦੇ ਇਕੱਠ ਤੇ ਪਲ ਮਗਰੋਂ ਕਣੀਆਂ। ਬਾਰਸ਼ ਦੇ ਕਤਰੇ ਮੋਤੀਆਂ ਵਾਂਗ ਸਾਫ ਤੇ ਸੋਹਣੇ। ਐਉਂ ਲਗੇ ਜਿਵੇਂ ਸੁੱਚੇ ਮੋਤੀ ਮਿੱਟੀ ਵਿਚ ਰੁਲ ਰਹੇ ਨੇ। ਮੋਤੀਆਂ ਦੀ ਇਹ ਬੇਕਦਰੀ ਕੌਣ ਸਹਾਰੇ; ਇਕ ਸਤਰ ਖ਼ਿਆਲ ਦੀ ਦੁਨੀਆਂ ਵਿਚੋਂ ਨਿਕਲੀ:–

ਮਿੱਟੀ ਮੋਤੀ ਰੁਲ ਰਹੇ ਕੁਈ ਚੁਣੇ ਚੁਣੇ ਆ।

ਹਰ ਇਕ ਚੀਜ਼ ਨੂੰ ਉਸ ਦੀ ਕਦਰ ਤੇ ਮੰਗ, ਕੀਮਤ ਦੇਂਦੀਆਂ ਹਨ। ਕਿਸੇ ਚੀਜ਼ ਦੀ ਬੜੀ ਮੰਗ ਹੈ, ਬਹੁਤ ਕਦਰ ਕੀਤੀ ਜਾਂਦੀ ਹੈ ਉਸਦੀ–ਉਹ ਚੀਜ਼ ਬਹੁਮੁੱਲੀ ਬਨ ਜਾਂਦੀ ਹੈ। ਏਸੇ ਤਰਾਂ ਕਿਸੇ ਸ਼ੈ ਨੂੰ ਦੂਰ ਦੂਰ ਕਰੋ ਤੇ ਦੁਰਕਾਰੋ–ਉਹ ਚੀਜ਼ ਹੌਲੀ ਤੇ ਸਸਤੀ ਹੋ ਜਾਂਦੀ ਹੈ। ਬਰਸਾਤ ਦੀਆਂ ਬੂੰਦਾਂ ਸ਼ਾਇਦ ਕਿਸੇ ਨੂੰ ਪਿਆਰੀਆਂ ਨਹੀਂ ਲਗੀਆਂ। ਉਹਨਾਂ ਨੂੰ ਮਿੱਟੀ ਵਿਚ ਰੁਲਦਿਆਂ ਵੇਖ ਕੇ ਕਿਸੇ ਆਹ ਨਹੀਂ ਭਰੀ। ਉਹੋ ਸੁੱਚੇ ਮੋਤੀ, ਬੱਦਲਾਂ ਦੇ ਸੰਗ ਸੰਗ ਉੱਡਨ ਵਾਲੇ, ਮੇਰੀਆਂ ਅੱਖਾਂ ਸਾਮ੍ਹਣੇ, ਮਿੱਟੀ ਨਾਲ ਮਿੱਟੀ ਹੋ ਰਹੇ ਹਨ। ਹਾਇ ਕੀ ਕਰਾਂ, ਦਿਲ ਜਰ ਨਹੀਂ ਸਕਦਾ। ਅਰਸ਼ਾਂ ਦੀ ਚੀਜ਼ ਮਿੱਟੀ

ਦੀ ਲਪੇਟ ਵਿਚ—ਕੋਈ ਚੁਣੇ ਚੁਣੇ ਮਿੱਟੀ ਰੁਲ ਰਹੇ ਮੋਤੀਆਂ ਨੂੰ, ਛੇਤੀ ਕਰੇ। ਬ੍ਰਿਛ ਝੂੰਮਦੇ ਇਹਨਾਂ ਮੋਤੀਆਂ ਨੂੰ ਲੁੱਟ ਲੁੱਟ ਕੇ ! ਮੋਰ ਪਪੀਹੇ ਨੱਚਦੇ ਇਹਨਾਂ ਲਾਲਾਂ ਨੂੰ ਪਾ ਕੇ ! ਓਹ ਕੀ ਇਨਸਾਨ ਪਸ਼ੂ ਪੰਛੀ, ਬ੍ਰਿਛਾਂ ਤੋਂ ਵੀ ਗਿਆ ਗੁਜ਼ਰਿਆ ਹੈ ਕੁਦਰਤ ਦੀਆਂ ਰੰਗੀਨੀਆਂ ਏਸਨੂੰ ਬੇਮਤਲਬ ਜਾਪਦੀਆਂ ਹਨ। ਮੇਰਾ ਠੇਸ ਖਾਧਾ ਹੋਇਆ ਦਿਲ ਤੇ ਏਸ ਤਰਾਂ ਕਰਦਾ ਹੈ ਕਿ ਹੋਰ ਇਕ ਮੋਤੀ ਵੀ ਮਿੱਟੀ ਤੇ ਨਾਂ ਡਿੱਗੇ। ਅਸੀ ਝੋਲੀਆਂ ਖਿਲਾਰ ਲਈਏ ਤੇ ਬਾਕੀ ਵਸਦੇ ਸਾਰੇ ਦੇ ਸਾਰੇ ਮੋਤੀ ਸਾਂਭੀ ਜਾਈਏ।

*

# ਪੁਨਰ-ਮਿਲਨ

ਦੂਰ ਪਹਾੜੀਆਂ ਤੋਂ,
ਬੱਦਲਾਂ ਤੋਂ ਵੀ ਦੂਰ ;
ਨੀਲੇ ਦੇ ਥੱਲੇ
ਸਹਿਜ ਸਹਿਜ
ਜਾ ਰਿਹਾ
ਮੇਰਾ ਵਜੂਦ-
ਮੰਜ਼ਲ ਦੀ ਓਰ।

ਸੂਰਜ ਦੀਆਂ ਕਿਰਨਾਂ ਦਾ ਸਾਥ
ਪਾਣੀਆਂ ਦੇ ਰੋੜ੍ਹ ਨਾਲ
ਤੇਜ਼ ਤੇਜ਼ ;
ਪੰਛੀ ਉਡਾਰੀ ਵਾਂਗ
ਅੱਗੇ ਵੱਧ ਰਿਹਾ ਏ
ਮੇਰਾ ਦਿਲ-
ਹਵਾ ਦੀ ਤੋਰ।

ਨੇੜੇ ਮੈਦਾਨਾਂ ਦੇ ਕਿਤੇ
ਨੀਵੇਂ ਨੀਵੇਂ
ਮਹਿਰਮ ਕੋਈ!
ਖਿੱਚ ਰਿਹੈ
ਓਸ ਦਾ ਪਿਆਰ,
ਏਓਂ ਜਿਵੇਂ
ਗੁੱਡੀ ਦੀ ਡੋਰ।

ਏਧਰ ਓਧਰ ਬੇਵਸੀ;
ਵਿਛੁੜੇ ਆਕਾਰ ਦੋ
ਲੋਚ ਰਹੇ
ਪੁਨਰ-ਮਿਲਨ;
ਪਰ ਵਿਛੋੜਾ
ਖ਼ਬਰੇ ਕਿਓਂ
ਮਨਜ਼ੂਰ ਹੈ
ਕੁਦਰਤ ਨੂੰ ਹੋਰ।

ਇਕ ਰੇਲ ਗੱਡੀ ਦਾ ਸਫ਼ਰ। ਗੱਡੀ ਪਹਾੜ ਤੋਂ ਮੈਦਾਨਾਂ ਵੱਲ ਜਾ ਰਹੀ ਹੈ। ਗੱਡੀ ਦੇ ਨਾਲ ਨਾਲ ਖ਼ਿਆਲ ਵੀ ਹਰਕਤ ਕਰਦੇ ਹਨ। ਮੈਂ ਸੋਚਦਾ ਹਾਂ ਦਿਲ ਹੀ ਦਿਲ ਵਿਚ ਕਿ ਮੈਂ ਕਿੱਧਰ ਜਾ ਰਿਹਾ ਹਾਂ? ਸ਼ਾਇਦ ਇਕ ਖ਼ਿਆਲੀ ਮੰਜ਼ਲ ਵਲ। ਓਹ ਮੰਜ਼ਲ ਮੇਰੇ ਪਿਆਰੇ ਤਕ ਹੈ ਤੇ ਓਹ ਪਿਆਰਾ ਕਿਤੇ ਦੂਰ ਮੈਦਾਨਾਂ ਵਿਚ ਰਹਿੰਦਾ ਹੈ। ਮਿਲਾਪ ਲਈ ਅੱਗੇ ਅੱਗੇ ਵੱਧ ਰਿਹਾ ਦਿਲ ਉਤਸ਼ਾਹ ਦੀ ਝਿਲ ਮਿਲ ਦਰਸਾਂਦਾ ਹੈ।

ਪਹਿਲੇ ਬੰਦ ਵਿਚ ਗੱਡੀ ਦੀ ਰਫਤਾਰ ਹੌਲੀ ਹੈ ਤੇ ਏਸੇ ਲਈ

ਨੀਲੇ ਦੇ ਥੱਲੇ
ਸਹਿਜ ਸਹਿਜ
ਜਾ ਰਿਹਾ
ਮੇਰਾ ਵਜੂਦ

.......................

ਦੂਜੇ ਬੰਦ ਵਿੱਚ ਗੱਡੀ ਤੇਜ਼ ਹੁੰਦੀ ਜਾ ਰਹੀ ਹੈ। ਪਹਾੜੀਆਂ ਦੂਰ ਹੁੰਦੀਆਂ ਜਾ ਰਹੀਆਂ ਹਨ ਤੇ ਬੱਦਲ ਵੀ ਗੁੰਮਦੇ ਜਾ ਰਹੇ ਹਨ। ਹਾਂ ਸੂਰਜ ਦੀਆਂ ਕਿਰਨਾਂ ਸਾਥੀ ਹਨ ਤੇ ਮੇਰੇ ਲਾਲ ਨਾਲ ਚੱਲ ਰਹੀਆਂ ਹਨ। ਰਾਹ ਦੇ ਦ੍ਰਿਸ਼ ਮੇਰੀ ਮਿਲਾਪ ਦੀ ਚਾਹ ਦੇ ਪ੍ਰਤਿ-ਬਿੰਬ ਹਨ—ਪਾਣੀਆਂ ਦੇ ਰੋੜ੍ਹ ਨਾਲ ਤੇਜ਼ ਤੇਜ਼; ਪੰਛੀਆਂ ਦੀ ਉਡਾਰੀ, ਹਵਾ ਦੀ ਚਾਲ, ਸਭ ਮੇਰਾ ਉਤਾਵਲਾਪਨ ਜ਼ਾਹਰ ਕਰਦੇ ਹਨ। ਮਹਿਰਮ ਦਾ ਪਿਆਰ ਖਿੱਚਾਂ ਪਾ ਰਿਹਾ ਹੈ। ਮਿਲਾਪ ਦੀਆਂ ਤਾਂਘਾਂ ਅਟਕਾਇਆਂ ਨਹੀਂ ਅਟਕਦੀਆਂ ਪਰ ਹਾਲੇ ਵੀ ਇਕ ਚੱਕਰ ਹੈ। ਰਸਤੇ ਵਿਚ ਇਕ ਥਾਂ ਹੋਰ ਰੁਕਨਾਂ ਹੈ ਤੇ ਓਥੇ, ਪਤਾ ਨਹੀਂ, ਕਿੰਨੇ ਦਿਨ ਹੋਰ ਲੱਗ ਜਾਣ।

ਅਖ਼ੀਰਲਾ ਬੰਦ ਬੇਵਸੀ ਦੀ ਤਸਵੀਰ ਖਿੱਚਦਾ ਹੈ। ਹਸਰਤ ਡੁਲ੍ਹ ਡੁਲ੍ਹ ਪੈਂਦੀ ਹੈ। ਵਿਛੋੜੇ ਦਾ ਕਾਂਡ ਹਾਲੀ ਮੁੱਕਾ ਨਹੀਂ—ਖ਼ਬਰੇ ਕੇਡਾ ?

**

# ਪੈਰਾਂ ਵਿੱਚ

ਪੈਰਾਂ ਵਿੱਚ ਗੰਡੋਏ
ਪਾਣੀਆਂ ਮਾਰੇ,
ਧਰਤੀਓਂ ਆਏ ਬਾਹਰ ;
ਲੱਖਾਂ ਮਰ ਗਏ
ਕੱਟ ਗਏ ਸ਼ੁਹਦੇ ।
ਏਵੇਂ ਮਹਾਂ–ਭਿਆਨਕ ਯੁੱਧ ਵਿੱਚ,
ਛੇ ਸਾਲਾਂ ਦੇ ਅੰਦਰ ਕਿੰਨੇ,
ਲੱਖਾਂ ਮਰ ਗਏ,
ਕੱਟ ਗਏ ਸ਼ੁਹਦੇ ।
ਕੀ ਹਸਤੀ ?
ਕਿਨ ਜਾਣੇ ਬੁੱਝੇ ?
ਪਾਣੀ-ਬੁਲਬਲੇ
ਉੱਭਰੇ, ਮਿਟ ਗਏ;
ਹਾ ਹਾ ਕਾਰ ਜਗਤ ਦੇ ਅੰਦਰ
ਹੰਝੂ ਬੇਮੁਹਾਰੇ
ਕਸਕਾਂ ਸੀਨੇ
ਪੀੜਤ ਹਿਰਦੇ
ਕਿਸੇ ਕਿਸੇ ਦੇ ਤਰਲੇ ਮਿੰਨਤਾਂ
ਨਿਤ ਅਰਜੋਈਆਂ,
ਮੁੜ ਘਰ ਆਵੇ ਰਮਤਾ ਸਿਪਾਹੀ ।

ਮੁੱਕੀ ਲੜਾਈ
ਤੇ ਮੁੱਕੀਆਂ ਰੀਝਾਂ,
ਔਣ ਵਾਲਾ ਘਰ ਆਇਆ ਨਾਂ ।
ਪਰਦੇਸੀ ਮੀਤ—
ਟੁਰ ਗਿਆ ਐਸੇ ਦੇਸ
ਜਿੱਥੋਂ ਮੁੜ ਨਾ ਆਵੇ ਕੋਈ ।

ਦੋ ਦਿਨ
ਦੁਖ ਦਰਦ ਦੇ ਕਿੱਸੇ ;
ਫੇਰ ਓਹੋ
ਖਾਨਾ ਤੇ ਪੀਣਾ ।
ਹਾਸੇ ਠੱਠੇ
ਰੰਗ ਤਮਾਸ਼ੇ ;
ਹੱਸਨਾਂ
ਮਨ ਪਰਚਾਨਾ, ਜੀਣਾ ।
ਕਦੇ ਕਦਾਈਂ
ਵਰ੍ਹੇ ਛਿਮਾਹੀਂ
ਉਗਮ ਪਵੇ
ਕਿਤੇ ਦਿਲ ਦੇ ਅੰਦਰ,
ਭੁੱਲੀ ਭਟਕੀ ਯਾਦ ।
ਐਓਂ ਜਿਵੇਂ
ਕਾਲੇ ਬੱਦਲਾਂ ਵਿੱਚ
ਚਮਕ ਜਾਵੇ
ਬਿਜਲੀ ਦੀ ਤਾਰ ।

ਬਸ ਏਨਾਂ ਹੀ
ਬਾਕੀ ਰਿਹਾ ਨਿਸ਼ਾਨ;
ਓਨ੍ਹਾਂ ਲੱਖਾਂ ਕਰੋੜਾਂ ਦਾ
ਰੁੱਲ ਗਏ ਜੋ
ਪੈਰਾਂ ਵਿੱਚ
ਗੰਡੋਇਆਂ ਵਾਂਗ ਨਕਾਰੇ।
ਕਈਆਂ ਅੱਖਾਂ ਦੇ ਤਾਰੇ।

ਪਤਾ ਨਹੀਂ ਕਿਸ ਖ਼ਿਆਲ ਦੇ ਮਾਰੇ,
ਦੇਸ਼ ਤੋਂ ਨਿਕਲੇ ਬਾਹਰ;
ਤਿਆਗ ਕੇ ਸਭ ਕੁੱਛ,
ਰੱਨ ਵਿੱਚ ਨਿੱਤਰੇ–
ਉਹ ਧਰਤੀ ਕਰ ਗਏ ਲਾਲ।
ਖ਼ੂਨ ਦੀ ਹੋਲੀ ਨਾਲ।

ਇਕ ਵਾਰੀ ਬਾਰਸ਼ ਹੋਈ। ਸਾਰੇ ਜੱਲ ਥੱਲ ਹੋ ਗਿਆ। ਵਿਚਾਰੇ ਗੰਡੋਏ, ਜਿਹੜੇ ਧਰਤੀ ਦੇ ਉੱਪਰ ਨਹੀਂ, ਥੱਲੇ ਰਹਿੰਦੇ ਹਨ, ਪਾਣੀਆਂ ਮਾਰੇ ਬਾਹਰ ਨਿਕਲ ਆਏ। ਬਾਹਰ ਜੂ ਆਏ ਤੇ ਉਨ੍ਹਾਂ ਦੀ ਮੌਤ ਵੀ ਨਾਲ ਨਾਲ ਆਈ। ਪੈਰਾਂ ਵਿੱਚ ਆਏ, ਮਿੱਧੇ ਗਏ ਤੇ ਕਿੰਨੇ ਹੀ ਕਟ ਗਏ। ਏਸ ਦ੍ਰਿਸ਼ ਨੇ ਮੇਰੇ ਸਾਮ੍ਹਣੇ ਇਕ ਖ਼ਿਆਲ ਲੈ ਆਂਦਾ ਤੇ ਮੈਂ ਸੋਚਿਆ ਕਿ ਸਾਡੇ ਉਹ ਵੀਰ ਜਿਹੜੇ ਇਕ ਬਦੇਸ਼ੀ ਕੌਮ ਦੀ ਖ਼ਾਤਰ ਘਰਾਂ ਨੂੰ ਛੱਡ ਛੱਡਾ ਕੇ ਨਿਕਲੇ ਤੇ ਬਾਹਰ ਦੂਰ ਦੇਸ਼ਾਂ ਵਿੱਚ ਉਨ੍ਹਾਂ ਦੇ ਦੁਸ਼ਮਨਾਂ ਨਾਲ ਲੜਨ ਚਲੇ ਗਏ, ਉਨ੍ਹਾਂ ਸ਼ਹੀਦਾਂ ਦੀ ਹਸਤੀ ਇਨ੍ਹਾਂ

ਗੀਡੋਇਆਂ ਨਾਲੋਂ ਕਿੰਨੀ ਕੁ ਵੱਖਰੀ ਸੀ। ਉਨ੍ਹਾਂ ਦਾ ਜੀਵਨ, ਪਾਣੀ ਦੇ ਬੁਲਬਲੇ ਵਾਂਗ ਉੱਭਰਿਆ ਤੇ ਮਿੱਟ ਗਿਆ ਤੇ ਏਸ ਤੋਂ ਬਾਅਦ ਕੀ ? ਕੁਛ ਨਹੀਂ। ਵੱਧ ਤੋਂ ਵੱਧ ਅਸੀਂ ਅਫਸੋਸ ਕੀਤਾ–ਦੋ ਦਿਨ। ਰੋਏ ਪਿੱਟੇ, ਅੱਥਰੂ ਕੇਰੇ–ਕੁਛ ਦੇਰ, ਪਰ ਫੇਰ, ਸਹਿਜੇ ਸਹਿਜੇ, ਜ਼ਿੰਦਗੀ ਦੇ ਰੰਗ ਤਮਾਸ਼ੇ ਸਾਨੂੰ ਭਰਮਾਣ ਵਿੱਚ ਬਾਜ਼ੀ ਲੈ ਗਏ ਤੇ ਅਸੀਂ ਮੁੜ 'ਓਹੋ ਚਾਲ ਬੇਢੰਗੀ' ਤੇ ਤੁਰ ਪਏ। ਹੋਰ ਤੇ ਹੋਰ, ਇਕ ਪੱਤਨੀ ਵੀ ਆਪਨੇ ਪਤੀ ਨੂੰ ਗੁਆ ਕੇ, ਸਬਰ ਦਾ ਘੁੱਟ ਪੀ ਲੈਂਦੀ ਹੈ। ਜੀਊਂਦੀ ਹੈ ਤੇ ਜੀਊਂਦਿਆਂ, ਕਦੀ ਕਦੀ ਹੱਸਨਾ ਵੀ ਪੈ ਜਾਂਦਾ ਹੈ। ਸਮੇਂ ਦੀ ਮਲ੍ਹਮ ਦੁੱਖ ਨੂੰ ਦਿਨੋ ਦਿਨ ਘਟਾਈ ਜਾਂਦੀ ਹੈ। ਜ਼ਖ਼ਮ ਮਿਲਦਾ ਜਾਂਦਾ ਹੈ ਤੇ ਸਾਂਈਂ ਭੁੱਲਦਾ ਜਾਂਦਾ ਹੈ। ਉਹ ਕਿਹਾ ਕਰਦੀ ਸੀ ਜੀਓ ! ਮੈਂ ਤੁਹਾਡੇ ਬਿਨਾਂ ਜੀਅ ਨਾ ਸੱਕਾਂਗੀ ਪਰ ਨਹੀਂ ਮੋਇਆਂ ਨਾਲ ਕਦੇ ਕੋਈ ਮਰਿਆ ਨਹੀਂ। ਹਾਂ, ਔਂਦੀ ਹੈ ਕਦੀ ਕਦੀ, ਕੋਈ ਭੁੱਲੀ ਭਟਕੀ ਯਾਦ ਏ ਤੂੰ ਜਿਵੇਂ ਕਾਲੇ ਕਾਲੇ ਬੱਦਲਾਂ ਵਿਚ ਬਿਜਲੀ ਦੀ ਵਿੰਗੀ ਟੇਡੀ ਤਾਰ, ਮਿੰਟ ਦੀ ਮਿੰਟ ਚਮਕਦੀ ਹੈ। ਬਸ ਏਨਾਂ ਹੀ ਰਹਿ ਜਾਂਦਾ ਹੈ–ਕੇਵਲ ਏਨਾਂ–ਨਿਸ਼ਾਨ, ਉਨ੍ਹਾਂ ਲੱਖਾਂ ਕਰੋੜਾਂ ਦਾ ਜੋ ਕਦੇ ਰੁੱਲ ਗਏ, ਗੀਡੋਇਆਂ ਵਾਂਗ ਨਕਾਰੇ ਸ਼ੁਹਦੇ, ਪੈਰਾਂ ਵਿੱਚ।

**

# ਪਿਆਰ ਕਿ ਪਾਪ

ਕਿਸੇ ਕਰਨੀ ਦਾ ਸ੍ਰਾਪ।
ਖੁੰਝੇ ਵੇਲਿਆਂ ਦਾ ਪਾਪ।
ਮੇਰੇ ਸਦਾ ਸਦਾ ਨਾਲ।
ਮੇਰਾ ਕਾਲ! ਮੇਰਾ ਕਾਲ!

——

ਇਕ ਯਾਦ ਕਿਸੇ ਦੀ—
ਮੇਰੇ ਹੱਥਾਂ ਦੀ ਕੜੀ।
ਸੌਣ ਮਾਂਹ ਦੀ ਝੜੀ।
ਇਕ ਪਿਆਰ ਕਿਸੇ ਦਾ—
ਮੇਰੀ ਜ਼ਿੰਦਗੀ ਸੀ ਆਪ।
ਭਾਵੇਂ ਦੁਨੀਆਂ ਲਈ ਪਾਪ।
ਖੋਰ ਖੋਰ ਖਾ ਗਿਆ ਏ—
ਏਹੋ ਪਾਪ ਦਾ ਖ਼ਿਆਲ।
ਮੇਰੇ ਸਦਾ ਸਦਾ ਨਾਲ।

——

ਮੇਰਾ ਸ੍ਵਾਸ ਸ੍ਵਾਸ ਜਾਪ
ਬਿਲਕੁਲ ਐਂਵੇਂ ਅਜਾਈਂ।
ਜੇਕਰ ਸਭ ਕੁਛ ਅਟੱਲ

'ਅਨਹੋਣੀ' ਦੀ ਨਿਆਈਂ ।
ਇਨ੍ਹਾਂ ਪੱਤਿਆਂ ਤੇ ਵੀ ਪ੍ਰਬੱਲ
ਜੋ ਕੋਈ ਹੁਕਮ ਉੱਤੋਂ ਵਾਲਾ ।
ਕੋਈ ਰੇਖ ਨਹੀਂ,
ਮੇਖ ਨਹੀਂ,
ਤੇ ਨਾਂ ਹੀ ਉਪਰਾਲਾ ।
ਫੇਰ ਕੀ ਸਵਾਰੇ ?
ਮੇਰਾ ਦਿਲ ਨਾਲ ਹਾੜ੍ਹਾ
ਜਾਂ ਬੇਦਿਲਾ ਪਸਚਾਤਾਪ ।
ਮੇਰਾ ਪਿਆਰ ਰਹੇ ਪਾਪ ।

ਧੁੱਪ ਛਾਂ ਵਾਂਗ ਇਕ ਵ੍ਰਿਸ਼ ਦੇ ਦੋ ਰੂਪ । ਇਕ 'ਪਿਆਰ' ਜਿਹੜਾ ਸਮੇਂ ਦੇ ਫੇਰ ਬਦਲ ਨਾਲ ਸ਼ਾਇਦ 'ਪਾਪ' ਸਮਝਿਆ ਜਾਣ ਲੱਗਾ । ਆਖਦੇ ਹਨ ਸਮਾਂ ਬਦਲਨ ਨਾਲ ਕੌਣ ਨਹੀਂ ਬਦਲਦਾ ? ਬਦਲਨਾਂ ਕੁਦਰਤ ਦਾ ਨਿਯਮ ਹੈ। ਕੋਈ ਚੀਜ਼ ਸਥਿਰ ਨਹੀਂ । ਚੰਗਾ ਹੁੰਦਾ ਜੇਕਰ ਮੇਰੇ ਖ਼ਿਆਲ ਵੀ ਸਮੇਂ ਦੇ ਨਾਲ ਨਾਲ ਬਦਲ ਜਾਂਦੇ । ਪਰ ਪਿਆਰ, ਨਿਵਾਣ ਵੱਲ ਰੁੜ੍ਹਦੇ ਪਾਣੀ ਵਾਂਗ, ਜਜ਼ਬੇ ਦੀ ਰੌ ਨਾਲ ਵਹਿੰਦਾ ਤੁਰਿਆ ਜਾਂਦਾ ਹੈ, ਅਪਨੇ ਆਲੇ ਦੁਆਲੇ ਤੋਂ ਬੇਅਸਰ ਤੇ ਦੁਨੀਆਂ ਦੀ ਘੁੱਰ ਘੁੱਰ ਤੋਂ ਬੇਖਬਰ । ਏਹੋ ਹਾਲ ਸ਼ਾਇਦ ਮੇਰਾ ਸੀ ।

ਇਹ ਨਜ਼ਮ ਕੁਛ ਇੱਨ੍ਹਾਂ ਜੱਕੋ ਤੱਕਿਆਂ ਵਿੱਚ ਹੀ ਲਿਖੀ ਗਈ ਹੈ। ਪਿੱਛੇ ਹੋ ਚੁੱਕੀਆਂ ਗੱਲਾਂ ਨੂੰ ਸੋਚਨ ਤੇ ਕਦੀ ਏਹੋ ਪਿਆਰ 'ਪਾਪ' ਦਾ ਭਿਆਨਕ ਰੂਪ ਧਾਰਨ ਕਰ ਲੈਂਦਾ ਹੈ ਤੇ ਏਓਂ ਪ੍ਰਤੀਤ ਹੁੰਦਾ ਹੈ

ਜਿਵੇਂ ਕੋਈ ਕਿਸੇ ਵੇਲੇ ਦਿੱਤਾ ਗਿਆ ਸ੍ਰਾਪ ਸ਼ਾਇਦ ਮੇਰੇ ਅੱਗੇ ਆਇਆ ਹੈ। ਨਾਲ ਨਾਲ ਏਸੇ ਪਾਪ ਦਾ ਖ਼ਿਆਲ ਮੈਨੂੰ ਕਾਲ ਵਾਂਗ ਗ੍ਰੱਸ ਰਿਹਾ ਜਾਪਦਾ ਹੈ ਤੇ ਅੱਜ ਵੀ ਪੈਰੋ ਪੈਰ ਪਿੱਛਾ ਕਰ ਰਿਹਾ ਹੈ' ਪਰਛਾਵੇਂ ਵਾਂਗ।

ਦੂਜੇ ਬੰਦ ਵਿੱਚ ਇਹ ਅਵਸਥਾ ਬਦਲ ਗਈ ਹੈ। ਤਸਵੀਰ ਦਾ ਦੂਜਾ ਪਾਸਾ ਸਾਮ੍ਹਣੇ ਔਂਦਾ ਹੈ। ਪਿਆਰ ਦੀਆਂ ਬੀਤੀਆਂ ਘੜੀਆਂ ਇਕ ਨਵੇਂ ਵਹਿਣ ਵਿੱਚ ਰੋੜ੍ਹ ਦੇਂਦੀਆਂ ਹਨ। ਹੱਥ ਜੁੜ ਜਾਂਦੇ ਹਨ। ਅੱਖਾਂ ਵੱਸ ਪੈਂਦੀਆਂ ਹਨ, ਜ਼ਾਰੋ ਜ਼ਾਰ, ਸੌਣ ਮਾਂਹ ਦੀ ਝੜੀ ਵਾਂਗ।

ਤੀਜੇ ਬੰਦ ਵਿਚ ਖ਼ਿਆਲ ਦਾ ਘੋਲ੍ਹ ਫੇਰ ਜ਼ੋਰਾਂ ਤੇ ਹੈ। ਪਸਚਾਤਾਪ ਦਾ ਪਾਸਾ ਕੁਛ ਚਿਰ ਲਈ ਭਾਰਾ ਜਾਪਦਾ ਹੈ। ਸੋਚਦਾ ਹਾਂ ਸ੍ਵਾਸ ਸ੍ਵਾਸ ਜਾਪ ਕਰਾਂ ਪਰ ਕੀ ਲਾਭ ? ਕਹਿੰਦੇ ਹਨ 'ਹੋਣੀ' ਜ਼ਰੂਰ ਹੋ ਕੇ ਰਹਿੰਦੀ ਹੈ ਤੇ ਨਾਂ ਹੋਣ ਵਾਲੀ ਗੱਲ, 'ਅਣਹੋਣੀ' ਕਦੀ ਨਹੀਂ ਹੁੰਦੀ, ਭਾਵੇਂ ਕੁਝ ਵੀ ਹੋਵੇ। ਖ਼ਿਆਲ ਕੀਤਾ ਜਾਂਦਾ ਹੈ ਕਿ ਸਭ ਕੁਛ ਅਟੱਲ ਹੈ। ਪੱਤੇ ਵੀ ਕੁਦਰਤ ਦੇ ਹੁਕਮ ਤੋਂ ਬਿਨਾਂ ਹਿਲ ਨਹੀਂ ਸਕਦੇ ਤੇ 'ਕਰਨੀ ਭਰਨੀ' ਭੀ ਅਮੇਟ ਹੈ। ਕੋਈ ਰੇਖ ਵਿੱਚ ਮੇਖ ਵੱਜਨੀ ਅਸੰਭਵ ਹੈ। ਕੋਈ ਉਪਰਾਲਾ ਕੀਤੇ ਕਾਰਿਆਂ ਉੱਪਰ ਪਾਣੀ ਨਹੀਂ ਫੇਰ ਸਕਦਾ।

ਜੇਕਰ ਨਿਯਮ ਏਹੋ ਹੀ ਹੈ ਤਾਂ ਮੇਰਾ ਪਸਚਾਤਾਪ ਕਿਸ ਕੰਮ ? ਮੇਰੇ ਦਿਲ ਦਾ ਭਾਰ ਹੌਲਾ ਨਹੀਂ ਹੋ ਸਕਦਾ। ਮੇਰੇ ਮਨ ਨੂੰ ਲੱਗੀ ਜੋਕ ਹੱਟ ਨਹੀਂ ਸਕਦੀ। ਮੇਰਾ ਪਿਆਰ, ਜੇਕਰ ਇਹ ਪਾਪ ਸੀ, ਤਾਂ ਪਾਪ ਹੀ ਰਹੇ ਪਰ ਕੀ ਇਹ ਪਾਪ ਸੀ ? ਸ਼ਾਇਦ ਨਹੀਂ।

**

## ਰੱਬੀ ਹੋਂਦ

ਭਰ ਦੁਨੀਆਂ ਦੇ ਰੰਗ ਤਮਾਸ਼ੇ,
ਬਿਰਥੇ ਨੇ, ਸਭ ਬਿਰਥੇ।
ਮਨ-ਬਿਰਤੀ ਮ੍ਰਿਗ-ਤ੍ਰਿਸ਼ਨਾ ਵਾਂਗਰ,
ਰਾਸ ਨਾਂ ਆਵੇ ਇੱਥੇ।

ਸ਼ਾਂਤ-ਨਗਰ ਤੇ ਅਸਾਂ ਵਿਚਾਲੇ,
ਬੇਸਮਝੀ ਦਾ ਪਰਦਾ।
ਅਨ-ਡਿੱਠੀ ਜਾਂ ਅਪ੍ਰਾਪਤ ਵਸਤੂ,
ਭ੍ਰਮ ਹੈ ਕੇਵਲ ਮਨ ਦਾ।

ਸਦੀਆਂ-ਬੱਧੀ ਪੁੱਛ ਚਿਰੋਕੀ,
ਖੇੜਾ ਕੀ ਏ ? ਕਿਉਂਕਰ ਲੱਭੇ।
ਆਸਾਂ ਰੱਖੀਆਂ ਮਨ ਵਿਚ ਕੀ ਕੀ ?
ਵੇਖੀਏ ਸੱਜੇ ਖੱਬੇ।

ਨਵੇਂ ਜੁੱਗ ਦੀਆਂ ਨਵੀਆਂ ਗੱਲਾਂ,
ਅਕਲ ਬਹਿਸ ਦਾ ਚੱਕਰ।

ਸਾਇੰਸ, ਧੱਰਮ, ਫਲਸਫਾ ਪੜ੍ਹ ਪੜ੍ਹ,
ਮਗ਼ਜ਼ ਮਾਰਦੇ ਟੱਕਰ ।

ਸੂਝ ਅਸਾਡੀ ਅੱਖਾਂ-ਮੀਟੀ,
ਅਸਲੀ ਗੱਲ ਨਾਂ ਜਾਣੇ ।
ਜਿਓਂ ਮੇਲੇ ਵਿੱਚ ਬਾਲ ਗੁਆਚਾ,
ਭੁੱਲਾ ਮੌਜਾਂ ਮਾਣੇ ।

ਕੁਦਰਤ ਦੇ ਹਰ ਜ਼ਰਰੇ ਅੰਦਰ,
ਅੱਖ ਦੇ ਹਰ ਪਲਕਾਰੇ ।
ਰੱਬੀ ਹੋਂਦ ਇਓਂ ਅਨੁਭਵ ਹੋਵੇ,
ਜਿਓਂ ਦਿਨ-ਦੀਵੀਂ ਤਾਰੇ ।

ਕੁਝ ਉੱਚੀਆਂ ਉਡਾਰੀਆਂ ਲੱਗੀਆਂ ਹਨ ਏਸ ਕਵਿਤਾ ਵਿਚ। ਸੋਚਿਆ ਗਿਆ ਹੈ ਕਿ ਰੰਗ ਤਮਾਸ਼ਿਆਂ ਦਾ ਕੋਈ ਅੰਤ ਹੈ ਜਾਂ ਨਹੀਂ। ਇਨ੍ਹਾਂ ਨੂੰ ਮਾਣਨਾਂ ਜੀਵਨ ਨੂੰ ਪ੍ਰਫੁੱਲਤ ਕਰਦਾ ਹੈ ਜਾਂ ਇਨ੍ਹਾਂ ਤੋਂ ਦੂਰ ਰਹਿਨਾਂ ਸਿੱਧੇ ਸਾਦੇ ਜੀਵਨ ਲਈ ਠੀਕ ਹੈ ਤੇ ਵਕਤ ਪਾ ਕੇ ਏਸ ਨਾਲ ਮਨ ਵਿਚ ਸੰਤੁਸ਼ਟਤਾ ਆ ਜਾਂਦੀ ਹੈ। ਰੱਬ ਨੂੰ ਪਾਣਾ ਔਖਾ ਹੈ ਜਾਂ ਸੌਖਾ। ਉਸ ਸ਼ਾਂਤ-ਨਗਰ ਤੇ ਸਾਡੇ ਵਿਚਾਲੇ ਕਿਹੜੀਆਂ ਦੀਵਾਰਾਂ ਹਨ। ਅਸੀ ਖੇੜਾ ਲੱਭਦੇ ਹਾਂ। ਜਣੇ ਜਣੇ ਤੋਂ ਆਸ ਰਖਦੇ ਹਾਂ! ਸੁੱਖ, ਸ਼ਾਨਤੀ, ਧਨ, ਇੱਜ਼ਤ, ਮਸ਼ਹੂਰੀ—ਅਸੀ ਕੀ ਕੀ ਉਮੈਦ ਕਰਦੇ ਹਾਂ ਦੁਨੀਆਂ ਪਾਸੋਂ।

ਨਵਾਂ ਜੁਗ ਤਰੱਕੀ ਦਾ ਜੁਗ ਹੈ। ਅਸੀ ਕਈ ਅਸੰਭਵ ਚੀਜ਼ਾਂ ਨੂੰ ਸੰਭਵ ਬਣਾ ਲਿਆ ਹੈ। ਕੀ ਸਾਨੂੰ 'ਵਧੇਰੇ ਚਾਨਣ' ਯਕੀਨ ਦੇ ਦਰ ਤਕ ਲਿਆ ਸਕਿਆ ਹੈ ਯਾ ਨਹੀਂ ?

ਕੀ ਸਾਡੀ ਸੂਝ ਅੱਖਾਂ-ਮੀਟੀ ਨਹੀਂ ? ਅਸੀ ਅਸਲੀਅਤ ਤਾਈਂ ਨਹੀਂ ਵੇਖ ਸਕਦੇ। ਏਸ ਦੁਨੀਆਂ ਵਿੱਚ ਏਉਂ ਗੁਆਚੇ ਹੋਏ ਹਾਂ ਜਿਵੇਂ ਬਾਲ ਮੇਲੇ ਅੰਦਰ; ਖੇਡਾਂ ਵੇਖ ਵੇਖ ਪ੍ਰਸੰਨ ਹੁੰਦੇ ਹਾਂ ਪਰ ਖਿਡਾਰੀ ਤਕ ਅੱਖ ਨਹੀਂ ਪਹੁੰਚਦੀ।

ਰੱਬੀ ਹੋਂਦ ਕਿਸ ਚੀਜ਼ ਤੋਂ ਪਰਗਟ ਨਹੀਂ ? ਇਹ ਸਾਰੀਆਂ ਸੋਚਾਂ ਏਸ ਨਜ਼ਮ ਦੇ 'ਪਰਦੇ ਪਿੱਛੇ' ਹਨ।

**

## ਇਹ ਸਤਰਾਂ........
## ਇਹ ਅੱਖਰ........

ਇਹ ਸਤਰਾਂ ਇਕ ਸ਼ੀਸ਼ੇ ਵਾਂਗੂ,
ਆਪ-ਬੀਤੀ ਦੇ ਕਿੱਸੇ ।
ਚੇਤਨਤਾ ਦੇ ਤੀਬਰ ਭਾਲੇ,
ਪ੍ਰੀਤ-ਮੂਲ ਦੇ ਹਿੱਸੇ ।

ਇਹ ਅੱਖਰ ਨੇ ਪ੍ਰੀਤ-ਸੁਨੇਹੇ,
ਛੱਲੇ ਹੋਏ ਅਰਮਾਨ ।
ਬੀਤ ਗਏ ਕੁਝ ਸੁੰਦਰ ਸੁਪਨੇ,
ਝਲਵਲਿਆਂ ਦੀ ਖਾਣ ।

ਯਾਦ ਕਰੇ ਕੋਈ ਕਿਵੇਂ ਹੁਣ ?
ਬੀਤੀ ਤੋਂ ਮਜਬੂਰ ।
ਅੱਖੋਂ ਕਰਕੇ ਉਹਲੇ ਸਾਨੂੰ,
ਦਿਲ ਤੋਂ ਸੁੱਟਿਆ ਦੂਰ ।

ਸ਼ੋਕ ! ਇਹ ਉੱਚੀ ਸਾਗਰ-ਕਾਂਗ,
ਛਾਵੇਂ ਚੰਨ ਤੋਂ ਉੱਠੇ ।

ਨਿਓਂ ਨਿਓਂ ਡਿੱਗੇ, ਪਾਵੇ ਤਰਲੇ–
ਦਿਲ ਨਾਂ ਉਸਦਾ ਮੁੱਠੇ।

ਦਰਦ-ਭਰੀ ਇਹ ਮੂਰਤ ਹੈ ਵੇ,
ਰੰਗ ਰੂਪ ਤੋਂ ਖ਼ਾਲੀ।
ਹੱਡੀਆਂ ਦੀ ਇਕ ਮੁੱਠ ਰਹਿ ਗਈ,
ਨਾਂ ਵਿੱਚ ਮਾਸ ਨ ਲਾਲੀ।

ਡਰ ਭੱਜੀ ਮੁਸਕਾਣ ਅਸਾਡੀ
ਬਿਰਹੋਂ ਰਹਿ ਗਈ ਵਾੱਦੀ।
ਰੋਮ ਰੋਮ ਵਿੱਚ ਪੀੜਾ ਜਾਪੇ
ਅੰਗ ਅੰਗ ਫਰਯਾਦੀ।

ਵਾੱਦੀ–ਆਦਤ ।

ਇਹ ਸਤਰਾਂ ਕੀ ਹਨ ? ਇਕ ਸ਼ੀਸ਼ੇ ਵਾਂਗੂ—ਜਿਸ ਵਿਚੋਂ ਮੇਰੀ ਪ੍ਰੀਤ-ਕਹਾਣੀ ਸਾਫ ਨਜ਼ਰ ਔਂਦੀ ਹੈ। ਪਿਆਰ ਦੇ ਸਰਮਾਏ ਵਿੱਚੋਂ ਇਕ ਅੱਧ ਟੁਕੜਾ ਸਾਡੇ ਹੱਥ ਆਇਆ ਹੋਇਆ ਤੇ ਨੁਮਾਇਸ਼ ਵਿੱਚ ਰੱਖਿਆ ਹੋਇਆ ਇਸ ਕਵਿਤਾ ਅੰਦਰ।

ਇਹ ਅੱਖਰ ਕੀ ਹਨ ? ਪ੍ਰੀਤ-ਸੁਨੇਹੇ । ਟੁੱਟੇ ਦੁਖੀ ਦਿਲ ਦੀਆਂ ਹਵਾੜਾਂ—ਕਿਸੇ ਨੂੰ ਝੂਣ ਕੇ ਚੇਤੰਨ ਕਰਨ ਲਈ ਤੇਜ਼ ਨੇਜ਼ੇ । ਕਾਸ਼ ਇਹ ਕਿਸੇ ਨੂੰ ਕੁਛ ਯਾਦ ਕਰਵਾ ਸੱਕਨ । ਅਰਮਾਨਾਂ ਨਾਲ ਧੋਖਾ, ਬੀਤ ਗਏ ਸੁੰਦਰ ਸੁਪਨੇ ਤੇ ਜਜ਼ਬੇ ਦੀ ਅਥਾਹ ਡੂੰਘਾਈ—ਇਹ ਸਭ ਕੁਝ ਭਰਿਆ ਪਿਆ ਹੈ—ਮੇਰੇ ਇਨ੍ਹਾਂ ਅੱਖਰਾਂ ਵਿਚ । ਪਰ ਕਿਸ ਕੰਮ ? ਜੇਕਰ ਖਿਆਲਾਂ ਦਾ ਕਾਂਟਾ ਬਦਲ ਜਾਏ ਤਾਂ ਫੇਰ ਪੁਰਾਨੀ ਯਾਦ ਕਿਸਤਰਾਂ ਆ ਸਕਦੀ ਹੈ ?

ਇਹ ਖ਼ਿਆਲ ਇਕ ਪਿਆਰ ਦੀ ਝਾਕੀ ਹੈ ਕੁਦਰਤ ਵਿੱਚੋਂ । ਚੰਨ ਤੇ ਲਹਿਰ ਪਿਆਰ ਕਰਦੇ ਹਨ। ਚੰਨ ਲਹਿਰ ਨੂੰ ਛੇੜਦਾ ਹੈ। ਗ਼ਰੀਬ ਸੁੱਤੀ ਹੋਈ ਨੂੰ ਜਗਾਂਦਾ ਹੈ ਤੇ ਪਿਆਰ ਦੀ ਸੋਝੀ ਕਰਾਂਦਾ ਹੈ । ਇਕ ਵੈਰੀ ਦੀ ਪਿਆਰ-ਕੁੱਠੀ ਲਹਿਰ ਵਿਆਕੁਲ ਹੋ ਹੋ ਕੇ ਤਰਲੇ ਪਾਂਦੀ ਹੈ ਪਰ ਚੰਨ ਬੇਦਰਦ ਤੇ ਕੋਈ ਅਸਰ ਨਹੀਂ । ਉਹ ਭੁੱਲ ਜਾਂਦਾ ਹੈ ਕਿ ਖਿੱਚ ਉਸ ਦੀ ਅਪਨੀ ਹੈ, ਲਹਿਰ ਮੋਈ ਦਾ ਕੋਈ ਦੋਸ਼ ਨਹੀਂ ।

ਪਿਆਰ ਦੀ ਘਾਤ ਤੋਂ ਬਾਅਦ ਕੀ ਹਾਲਤ ਹੁੰਦੀ ਹੈ ਪ੍ਰੇਮੀ ਦੀ ? ਹੱਡੀਆਂ ਦੀ ਇਕ ਮੁੱਠ, ਕਮਜ਼ੋਰ ਦਰਦ ਭਰੀ ਸੂਰਤ । ਮੁਸਕ੍ਰਾਹਟਾਂ ਛੱਡ ਗਈਆਂ ਹਨ । ਕਿਸੇ ਵਿਛੋੜੇ ਦੇ ਅਸਰ ਅਪਨੀ ਤਬੀਅਤ ਬਨ ਗਏ ਹਨ। ਰੋਮ ਰੋਮ ਦੁੱਖਦਾ ਹੈ। ਜਿਸਮ ਦਾ ਅੰਗ ਅੰਗ ਫਰਯਾਦ ਕਰਦਾ ਹੈ—ਠੁਕਰਾਏ ਹੋਏ ਪਿਆਰ ਨੂੰ ਯਾਦ ਕਰ ਕੇ ।

**

# ਗ਼ਰੀਬਾਂ ਨੂੰ

[ਇਹ ਨਜ਼ਮ ਮਾਰਚ ੧੯੪੭ ਵਿਚ ਲਿਖੀ ਗਈ ਸੀ ਜਦ ਕਿ ਅੰਗ੍ਰੇਜ਼ੀ ਸਰਕਾਰ ਹਾਲੀ ਏਥੇ ਸੀ । ਮੇਰੇ ਖ਼ਿਆਲ ਮੇਰੀ ਉਦੋਂ ਦੀ ਅਵਸਥਾ ਦੱਸਦੇ ਹਨ । ਹੋਰ ਮੁਲਕ ਨਾਲ ਪਿਆਰ ਰੱਖਨ ਵਾਲੇ ਸੱਜਨਾਂ ਵਾਂਗ, ਮੇਰੀ ਵੀ ਇਹ ਖ਼ਾਹਸ਼ ਸੀ ਕਿ ਦੇਸ਼ ਛੇਤੀ ਆਜ਼ਾਦ ਹੋਵੇ ਤੇ ਬਿਗਾਨਿਆਂ ਦੀਆਂ ਫਿਰਕੂ ਚਾਲਾਂ ਕਰਕੇ ਨਿਖੇੜੀਆਂ ਹੋਈਆਂ ਕੌਮਾਂ ਅਪਨਾ ਫਰਜ਼ ਪਛਾਣਦੀਆਂ ਹੋਈਆਂ, ਦੂਜਿਆਂ ਦੇ ਹੱਥ ਵਿੱਚ ਅਪਨੇ ਦੇਸ਼ ਦੇ ਖ਼ਿਲਾਫ਼ ਹਥਿਆਰ ਨਾ ਬਣਨ । ਗ਼ਰੀਬਾਂ ਲਈ ਅਮੀਰਾਂ ਦੀ ਆਮ ਬੇਰੁਖ਼ੀ, ਪੈਸੇ ਦੀ ਖ਼ੁਮਾਰੀ ਵਿੱਚ ਦਿਮਾਗ਼ ਦੀ ਗ਼ਲਤ ਵਰਤੋਂ, ਬਦੇਸ਼ੀ ਸਰਕਾਰ ਦੇ ਇਸ਼ਾਰਿਆਂ ਤੇ ਚੱਲਦੇ ਹੋਏ ਦੇਸ਼ ਦੀ ਭਲਿਆਈ ਵਿਰੁਧ ਚਾਲਾਂ, ਗ਼ਰੀਬਾਂ ਨਾਲ ਕੋਝਾ ਵਰਤਾਵਾ ਤੇ ਉਨ੍ਹਾਂ ਵਿਚਾਰਿਆਂ ਦੇ ਚੰਗੇ ਜੀਵਨ ਦੀ ਮੰਗ ਉੱਪਰ ਤਰ੍ਹਾਂ ਤਰ੍ਹਾਂ ਦੀਆਂ ਸਖ਼ਤੀਆਂ–ਇਹ ਚੀਜ਼ਾਂ ਮੇਰੇ ਦਿਲ ਵਿੱਚ ਬਲ ਰਹੇ ਭਾਂਬੜ ਤੇ ਤੇਲ ਦਾ ਕੰਮ ਕਰ ਰਹੀਆਂ ਸਨ ਤੇ ਇਹ ਸਤਰਾਂ ਬਦੇਸ਼ੀ ਸਰਕਾਰ ਤੇ ਉਨ੍ਹਾਂ ਦੇ ਕੁਝ ਅਮੀਰ ਸਾਥੀਆਂ ਨੂੰ ਧਿਆਨ ਵਿਚ ਰੱਖ ਕੇ, ਦੇਸ਼ ਦੇ ਗ਼ਰੀਬਾਂ ਨੂੰ ਸੰਬੋਧਨ ਕੀਤੀਆਂ ਗਈਆਂ ਸਨ ।]

ਜ਼ਿੰਦਗੀ ਪਰੇਸ਼ਾਨ ਏ—
ਦੇਰ ਤੋਂ,
ਅੱਜ ਤੋਂ ਨਹੀਂ,
ਪਰੇਸ਼ਾਨ ਰਹੇ ।
ਇਕ ਖ਼ਤਮ ਹੁੰਦੀ ਨਹੀਂ
ਕਿ ਦੂਜੀ ਆ ਜਾਂਦੀ ਏ ਹੋਰ ;
ਮੁਸ਼ਕਲਾਂ ਦੇ ਚੱਕਰ ਅੰਦਰ,
ਕਿਹੜੀ ਹੁੰਦੀ ਏ ਅਖ਼ੀਰ ?
ਕੀ ਪਤਾ ? ਕੌਣ ਜਾਣੇ
ਏਸ ਵਾਵਰੋਲੇ ਦੀ ਤੋਰ ?
ਕੋਈ ਨਹੀਂ,
ਜੋ ਬੀਤੀਆਂ,
ਬੀਤ ਗਈਆਂ,
ਤੇ ਜੋ ਆਈਆਂ,
ਆਈਆਂ ਰਹਿਨ;
ਇੱਕੋ ਇਕ ਦਿਲ ਏ ਗ਼ਰੀਬ,
ਕੀ ਅਨੁਮਾਨ ਰਹੇ ।

ਉਪਦੇਸ਼ ਮਹਾਤਮਾਂ ਗੌਤਮ ਦੇ,
ਦਿੱਤੇ ਜੋ ਉਸ ਨੇ ਦੁਨੀਆਂ ਨੂੰ,
ਸਦੀਆਂ ਪਹਿਲੇ,
ਲਾਟਾਂ ਦੇ ਹਿਰਦਿਆਂ ਤੇ ਨੇ ਅੱਜ ।
ਉਹ ਤਿਆਗੀ !
ਜੋ ਤੁਰ ਗਿਆ

ਲੱਤ ਮਾਰ ਕੇ ਦੁਨੀਆਂ-ਨੂੰ,
ਕੀ ਕਰਾਂ ? ਰੋਕਾਂ ਕਿਵੇਂ ?
ਠੋਕਰ ਦੇ ਵਲਵਲੇ ਜੋ ਨੇ ਅੱਜ।
ਨਹੀਂ ਪਰ ਮੈਂ ਛੱਡ ਕੇ
ਦੁਨੀਆਂ ਨੂੰ ਨਹੀਂ ਜਾਵਾਂਗਾ
ਗੱਲ ਸਮੇਂ ਸਮੇਂ ਦੀ ਹੈ,
ਉਹ ਸਮਾਂ ਹੋਰ ਸੀ,
ਮਹਾਤਮਾਂ ਪਾਤਰ ਬਨੇ ;
ਇਹ ਸਮਾਂ ਹੋਰ ਹੈ—
ਇਹ ਕਥਨੀਆਂ ਦਾ ਨਹੀਂ।
ਚੁੱਪ-ਸਮਾਧੀਆਂ ਦਾ ਨਹੀਂ।
ਇਹ ਸਮਾਂ 'ਕਰਨ ਮਰਨ' ਦਾ ਹੈ
ਸਖ਼ਤੀਆਂ ਨੂੰ ਭਟਨ ਦਾ ਹੈ।
ਸਾਥੀਓ ! ਹੋਰ ਸਬਰ ਨਹੀਂ
ਮੈਂ ਧੁੱਖ ਰਿਹਾਂ ਹੁਣ ਉਸ ਦਿਨ ਦੇ ਲਈ
ਤੇ ਉਸ ਤੋਂ ਬਾਅਦ
ਉਹ ਸਾਰਾ ਕਲਪਤ ਨਾਟਕ;
ਜਦ ਤੁਹਾਡੇ ਸਾਮਣੇ
ਮੈਂ ਪਾਤਰ ਬਨ ਕੇ ਆਵਾਂਗਾ।

ਪਤਾ ਨਹੀਂ ਕੀ ਅੰਤ ਹੁੰਦਾ ਹੈ
ਏਸ ਨਾਟਕ ਦਾ ?
ਕੁਛ ਵੀ ਹੋਵੇ
ਖੇਲਾਂਗਾ, ਜ਼ਰੂਰ ਖੇਲਾਂਗਾ।

ਇਕ ਦਿਨ,
ਦੇਖੋ ਤੇ ਸਹੀ,
ਮੇਲਾਂਗਾ,
ਜ਼ਮੀਨ ਆਸਮਾਨ ਮੇਲਾਂਗਾ।

ਕੀ ਗੱਲ ਏ ?
ਕੀ ਸਮਝਦੇ ਨੇ ਇਹ ਪੈਸੇ ਵਾਲੇ ?
ਦਿਮਾਗ਼ ਇਨ੍ਹਾਂ ਦਾ
ਵਿਗੜਿਆ ਕਿਉਂ ਰਹਿੰਦਾ ਏ ਸਦਾ;
ਗੁੱਟ ਏਉਂ ਨੇ ਜਿਵੇਂ
ਪੀ ਪੀ ਕੇ ਹੋਏ,
ਸ਼ਰਾਬੀ ਮਤਵਾਲੇ।

ਜ਼ਿੰਦਗੀ—
ਜ਼ਿੰਦਗੀ ਦੀ ਕੀਮਤ ਪੈਸਾ।
ਬਨ ਗਈ ਏ ਕਿਸਤਰਾਂ ਏਦਾਂ ?
ਬਦਲਾਨੀ ਪਵੇਗੀ
ਸਾਨੂੰ ਗ਼ਰੀਬਾਂ ਨੂੰ।
ਇਤਹਾਸ ਫਰਾਂਸ ਦਾ
ਵੰਗਾਰ ਰਿਹਾ ਏ
ਬਗ਼ਾਵਤ ਨੂੰ;
ਹੇਠਲੀ ਉੱਤੇ ਦੀ ਵਾਰੀ
ਲਿਆਨੀ ਪਵੇਗੀ
ਸਾਨੂੰ ਗ਼ਰੀਬਾਂ ਨੂੰ।

**

ਪਰੇਸ਼ਾਨੀ ਦੀ ਇਕ ਤਸਵੀਰ। ਇਕ ਪਾਸੇ ਮੁਸ਼ਕਲਾਂ ਹਨ, ਅਨਗਿਣਤ ਮੁਸ਼ਕਲਾਂ–ਦੂਜੇ ਪਾਸੇ ਦਿਲ ਹੈ, ਗ਼ਰੀਬ ਇਕੋ ਇਕ। ਜਿੰਦੜੀ ਇਕ ਤੇ ਦੁੱਖੜੇ ਹਜ਼ਾਰ, ਮੁਸ਼ਕਲਾਂ ਦੇ ਚੱਕਰ ਅੰਦਰ ਜਾਨ ਫਸੀ ਹੋਈ ਹੈ ਤੇ ਏਨਾਂ ਪਤਾ ਨਹੀਂ ਕਿ ਇਹ ਖ਼ਤਮ ਕਦ ਹੋਣਗੀਆਂ। ਆਈ ਤੇ ਪਈ, ਪਈ ਤੇ ਸਹੀ–ਔਂਦੀਆਂ ਜਾਂਦੀਆਂ ਹਨ, ਇਕ ਬਾਅਦ ਦੂਜੀ ਤੇ ਕਦੀ ਕਦੀ ਕਈ ਕੱਠੀਆਂ ਰੱਲ ਕੇ, ਏਸਤਰਾਂ ਕਿ ਮਨ ਗ਼ਰੀਬ ਨੂੰ ਪਤਾ ਹੀ ਨਹੀਂ ਰਹਿੰਦਾ। ਹਾਂ ਇਕ ਗੱਲ ਜ਼ਰੂਰ ਹੈ ਤੇ ਓਹ ਹੈ ਮਨ ਦੀ ਅਡੋਲਤਾ। ਕਿੱਨੀ ਸਰਸਰੀ ਨਜ਼ਰ ਹੈ ਮੁਸ਼ਕਲਾਂ ਤੇ

ਕੋਈ ਨਹੀਂ,
ਜੋ ਬੀਤੀਆਂ,
ਬੀਤ ਗਈਆਂ ;
ਤੇ ਜੋ ਆਈਐਂ,
ਆਈਆਂ ਰਹਿਨ ;

..............................

ਵਰਕੇ ਥ੍ਰੱਲੇ ਜਾਂਦੇ ਹਨ ਤੇ ਇਕ ਹੋਰ ਤਸਵੀਰ ਅੱਖਾਂ ਸਾਮ੍ਹਣੇ ਔਂਦੀ ਹੈ। ਗੌਤਮ ਬੁੱਧ ਦਾ ਜੀਵਨ ਤੇ ਉਸਦੀ ਕਰਮ ਫਲਾਸਫੀ। ਉਸ ਮਹਾਂ ਪੁਰਸ਼ ਨੇ ਆਖਿਆ ਸੀ : ਬਈ! ਝੂਠ ਨਾਂ ਬੋਲੋ, ਚੋਰੀ ਨਾਂ ਕਰੋ, ਕਿਸੇ ਨੂੰ ਦੁੱਖ ਨਾਂ ਦੇਵੋ–ਏਸਤਰਾਂ ਦੇ ਹੋਰ ਕਈ ਸੁਨਿਹਰੀ ਅਸੂਲ ਸਨ ਪਰ ਕੀ ਦੁਨੀਆਂ ਨੇ ਏਨ੍ਹਾਂ ਅਸੂਲਾਂ ਉੱਤੇ ਅਮਲ ਕੀਤਾ ? ਥਾਂ ਥਾਂ ਝੂਠ ਹੈ, ਫਰੇਬ ਹੈ, ਧੋਖਾ ਹੈ। ਵੱਡੇ ਛੋਟਿਆਂ ਨੂੰ ਖਾ ਰਹੇ ਹਨ, ਛੋਟੇ ਉਸ ਤੋਂ ਛੋਟਿਆਂ ਨੂੰ ਚੱਟ ਕਰ ਰਹੇ ਹਨ। ਕੀ ਹੈ ਕੀ, ਖ਼ੁਦਗਰਜ਼ੀ ਦੇ ਸਿਵਾ, ਦੁਨੀਆਂ ਵਿੱਚ ? ਓਏ ਅਫਸੋਸ ਅਸ਼ੋਕ ਦੀਆਂ ਲਾਟਾਂ ਨੇ ਇਹ ਅਸੂਲ ਗ੍ਰਹਿਣ ਕੀਤੇ, ਪੱਥਰਾਂ ਤਕ ਨੇ ਇਨ੍ਹਾਂ ਨੂੰ ਅਪਨੇ ਦਿਲਾਂ ਵਿਚ ਥਾਂ ਵਿੱਤੀ ਪਰ ਬੰਦਾ–ਬੰਦਾ ਅਪਨੇ ਰਾਹੇ ਹੀ ਟੁਰਦਾ ਗਿਆ। ਦਿਲ ਨੂੰ ਦੁੱਖ

ਹੋਇਆ। ਸੋਚਿਆ ਏਹੋ ਜਹੀ ਦੁਨੀਆਂ ਵਿੱਚ ਪਿਆ ਹੀ ਕੀ ਹੈ, ਚੱਲ ਮਨਾਂ! ਅਰਾਮ ਨਾਲ ਕਿਸੇ ਜੰਗਲ ਵਿੱਚ ਤੁਰੀ ਲੈ ਜਾਈਏ ਪਰ ਫੇਰ ਖ਼ਿਆਲ ਆਇਆ ਕਿ ਏਸਤਰ੍ਹਾਂ ਕਰਨ ਨਾਲ ਕੀ ਫਾਇਦਾ? ਦੁਨੀਆਂ ਤੇ ਨਹੀਂ ਬਦਲ ਜਾਣੀ ਏਸਤਰਾਂ? ਕਿਸੇ ਨੂੰ ਕੀ ਫਰਕ ਪਵੇਗਾ? ਚਾਹੀਦਾ ਇਹ ਹੈ ਕਿ ਦੁਨੀਆਂ ਵਿੱਚ ਰਿਹਾ ਜਾਏ ਤੇ ਗ਼ਰੀਬਾਂ ਨੂੰ ਹੱਲਾ ਸ਼ੇਰੀ ਦਿੱਤੀ ਜਾਏ। ਕਿਓਂ ਨਾਂ ਉਹ ਹੋਈਆਂ ਸਖ਼ਤੀਆਂ ਨੂੰ ਭੁਟਨ ਤੇ ਜਵਾਬ ਮੰਗਨ। ਅਪਨੇ ਰਸਤੇ ਵਿੱਚ ਦਿਸਦੀਆਂ ਰੁਕਾਵਟਾਂ ਨੂੰ ਇਕ ਪਾਸੇ ਕਰਨ ਤੇ ਅਪਨੇ ਹੱਕਾਂ ਵਾਸਤੇ ਆਵਾਜ਼ ਉੱਚੀ ਕਰਨ।

ਇਹ ਕਲਪਤ ਨਾਟਕ ਮੇਰੇ ਮਨ ਵਿੱਚ ਆਇਆ ਤੇ ਮੇਰੇ ਖ਼ਿਆਲ ਏਓਂ ਬਦਲੇ ਕਿ

ਨਹੀਂ—ਮੈਂ ਛੱਡ ਕੇ
ਦੁਨੀਆਂ ਨੂੰ ਨਹੀਂ ਜਾਵਾਂਗਾ।

ਅੰਤ ਭਾਵੇਂ ਕੁਛ ਭੀ ਹੋਵੇ, ਪਰਵਾਹ ਨਹੀਂ। ਮੈਂ 'ਉੱਚੇ ਨੀਵੇਂ' 'ਅਮੀਰ ਗ਼ਰੀਬ' ਇਕ ਕਰ ਕੇ ਹੀ ਦੱਸਾਂਗਾ। ਉਨ੍ਹਾਂ ਦਾ ਜੀਵਨ ਇਕੋ ਤਰਾਂ ਤੇ ਇਕੋ ਦਰਜੇ ਦਾ ਹੋਵੇਗਾ। ਉਨ੍ਹਾਂ ਨੂੰ ਇਕੋ ਜਹੀਆਂ ਸਹੂਲਤਾਂ ਹੋਣਗੀਆਂ। ਗ਼ਰੀਬ ਏਸ ਵਾਸਤੇ ਗ਼ਰੀਬ ਨਹੀਂ ਰਹਿਣਗੇ ਕਿ ਉਹ ਸਿੱਧੇ ਸਾਦੇ ਹਨ।

ਪੈਸੇ ਵਾਲੇ, ਬਦਦਿਮਾਗ਼ ਪੈਸੇ ਵਾਲਿਆਂ ਤੋਂ ਮੈਂ ਦੁਖੀ ਹਾਂ। ਮੈਨੂੰ ਸਮਝ ਨਹੀਂ ਔਂਦੀ ਕਿ ਪੈਸੇ ਦੀ ਖ਼ੁਮਾਰੀ ਕਿਓਂ ਇਨ੍ਹਾਂ ਨੂੰ ਇਨਸਾਨ ਤੋਂ ਕੁਛ ਹੋਰ ਬਣਾ ਦੇਂਦੀ ਹੈ। ਜਿੱਥੇ ਵੇਖੋ ਪੈਸਾ ਪਰਧਾਨ ਹੈ। ਪੈਸੇ ਦੀ ਜੈ ਹੈ, ਕੋਈ ਜਗਾ ਹੋਵੇ; ਏਥੋਂ ਤਕ ਕਿ ਅੱਜ ਕਲ ਮਜ਼੍ਹਬ ਦੀ ਠੇਕੇਦਾਰੀ ਵੀ ਪੈਸੇ ਨਾਲ ਖ਼ਰੀਦੀ ਜਾ ਸਕਦੀ ਹੈ। ਤੁਹਾਡੇ ਪਾਸ ਮੋਟਰ ਹੈ, ਹੋਰ ਮੋਟਰ ਰੱਖਨ ਵਾਲਿਆਂ ਨਾਲ ਤੁਹਾਡਾ ਮੇਲ ਜੋਲ

ਹੋ ਸਕਦਾ ਹੈ। ਤੁਸੀ ਰੰਗਦਾਰ ਪਾਣੀ ਪੀ ਕੇ ਬਦਮਸਤ ਹੋ ਸਕਦੇ ਹੋ, ਤੁਹਾਨੂੰ ਏਸ ਟਿਕਟ ਤੇ ਵੱਡੀ ਤੋਂ ਵੱਡੀ ਅਤੇ ਉੱਘੀ ਤੋਂ ਉੱਘੀ ਸੋਸਾਇਟੀ ਵਿੱਚ 'ਜੀ ਆਇਆਂ ਨੂੰ' ਆਖਿਆ ਜਾ ਸਕਦਾ ਹੈ। ਤੁਸੀ ਇਹ ਕੁਝ ਨਹੀਂ ਕਰਦੇ, ਪੈਸੇ ਵਾਲਿਆਂ ਦੀ ਦੁਨੀਆਂ ਵਿੱਚ ਤੁਹਾਡੀ ਕੋਈ ਥਾਂ ਨਹੀਂ। ਆਮ ਕਹਿੰਦੇ ਹਨ ਜੀ ਕੋਈ ਸੇਵਾ ਦੱਸੋ। ਤੁਸੀ ਨਾਂ ਦਸੋ ਤਾਂ ਝੱਟ ਨਾਰਾਜ਼ਗੀ ਵੱਟ ਤੇ ਪਈ ਹੈ। ਆਖਨਗੇ ਜੀ ਤੁਸੀ ਕੋਈ ਸੇਵਾ ਦਾ ਅਵਸਰ ਨਹੀਂ ਦੇਂਦੇ। ਜੇ ਕਿਤੇ ਭੁੱਲ ਭੁਲੇਖੇ ਕਦੀ ਕੋਈ ਕੰਮ ਆਖ ਦਿਓ ਤਾਂ ਕੰਨੀ ਕਤਰਾਈ ਜਾਂਦੀ ਹੈ। ਕਹਿੰਦੇ ਹਨ ਵੇਖੋ ਜੀ ਫਲਾਨਾ, ਆਪਨੇ ਸਾਰੇ ਕੰਮ ਸਾਨੂੰ ਐਓਂ ਦੱਸਦਾ ਹੈ ਜਿਵੇਂ ਸਾਨੂੰ ਅਪਨਾ ਕੋਈ ਕੰਮ ਹੀ ਨਹੀਂ। ਹਾਥੀ ਦੇ ਦੰਦਾਂ ਵਾਂਗ, ਖਾਨ ਦੇ ਹੋਰ ਤੇ ਦਿਖਾਨ ਦੇ ਹੋਰ—ਏਸੇਤਰਾਂ ਸਾਡੀ ਦੁਨੀਆਂ ਵੀ ਉੱਤੋਂ ਕੁਝ ਤੇ ਵਿੱਚੋਂ ਕੁਝ ਹੈ। ਮੈਂ ਪੁੱਛਦਾ ਹਾਂ ਜ਼ਿੰਦਗੀ ਦੀ ਹਰ ਉੱਚੀ ਖ਼ਾਸੀਅਤ ਦੀ ਥਾਂ ਪੈਸੇ ਨੇ ਕਿਓਂ ਮੱਲ ਲਈ ਹੈ। ਪੈਸੇ ਦੀ ਏਸ ਜ਼ਮਾਨੇ ਵਿੱਚ ਓਹ ਪਦਵੀ ਹੈ ਜੋ ਸ਼ਾਇਦ ਰੱਬ ਦੀ ਵੀ ਨਹੀਂ। ਲੋਕ ਸਮਝਦੇ ਹਨ ਕਿ ਰੱਬ ਵੀ ਪੈਸੇ ਨਾਲ ਠੱਗਿਆ ਜਾ ਸਕਦਾ ਹੈ। ਜ਼ਿੰਦਗੀ ਵਿੱਚ, ਘੱਟੋ ਘੱਟ ਹਰ ਇਕ ਚੀਜ਼ ਮਿਲ ਸਕਦੀ ਹੈ—ਪੈਸੇ ਨਾਲ। ਜ਼ਿੰਦਗੀ ਦੇ ਬਹੁਤ ਸਾਰੇ ਦੁੱਖ ਸੁੱਖਾਂ ਵਿੱਚ ਬਦਲੇ ਜਾ ਸਕਦੇ ਹਨ; ਪੈਸੇ ਦਾ ਸਵਿਚ ਦਬਾਓ, ਮਿੰਟ ਦੇਰ ਨਹੀਂ ਲਗਦੀ।

ਮੇਰਾ ਵਲਵਲਾ, ਮੇਰੇ ਅੰਦਰ ਦੀ ਚਿਣਘ ਮੈਨੂੰ ਜਲਾਂਦੀ ਹੈ। ਮੈਂ ਯਾਦ ਕਰਦਾ ਹਾਂ ਫਰਾਂਸ ਦਾ ਇਤਹਾਸ। ਏਸੇਤਰਾਂ ਇਕ ਸਦੀ ਪਹਿਲੇ ਪੈਸੇ ਵਾਲਿਆਂ ਓੱਥੇ ਵੀ ਅੱਤਿ ਚੁੱਕੀ ਸੀ। ਗ਼ਰੀਬ ਮੱਖੀਆਂ ਵਾਂਗ ਮਾਰ ਦਿੱਤੇ ਜਾਂਦੇ ਸਨ। ਅਮੀਰ, ਐਸ਼ ਇਸ਼ਰਤ ਵਿੱਚ ਮਸਤ, ਗ਼ਰੀਬਾਂ ਨੂੰ ਕੀੜਿਆਂ ਮਕੌੜਿਆਂ ਤੋਂ ਵੱਧ ਨਹੀਂ ਸਨ ਸਮਝਦੇ। ਆਖ਼ਰ ਹਦ ਹੋ ਗਈ ਤੇ ਹੇਠਲੀ ਉੱਤੇ ਦੀ ਵਾਰੀ ਆਈ। ਨਜ਼ਾਮ

ਬਦਲਿਆ ਤੇ ਗ਼ਰੀਬ ਅਮੀਰ ਬਣੇ ਅਰ ਅਮੀਰ ਗ਼ਰੀਬ। ਜੇਲਾਂ ਦੇ ਦਰਵਾਜ਼ੇ ਟੁੱਟੇ। ਉਨ੍ਹਾਂ ਵਿਚ ਤਾੜੇ ਹੋਏ ਗ਼ਰੀਬ ਬਗ਼ਾਵਤ ਲਈ ਮਜਬੂਰ ਹੋ ਗਏ। ਇਕ ਵੱਡਾ ਜਹਾਦ ਹੋਇਆ। ਅਮੀਰ, ਜ਼ੁਲਮ ਕਰ ਰਹੇ ਅਮੀਰ, ਇਨਸਾਨਾਂ ਤੋਂ ਦਰਿੰਦੇ ਬਣ ਚੁੱਕੇ ਅਮੀਰ, ਸੂਲੀਆਂ ਤੇ ਚੜ੍ਹੇ। ਗ਼ਰੀਬ ਗੱਡੀਬਾਨਾਂ ਤੇ ਢਾਬਿਆ ਢਾਲਿਆਂ ਨੇ ਜੱਜੀਆਂ ਸੰਭਾਲੀਆਂ ਤੇ ਆਪਣੇ ਹਾਕਮਾਂ ਦੀ ਕਿਸਮਤ ਦਾ ਫੈਸਲਾ ਕੀਤਾ।

ਹਿੰਦੁਸਤਾਨ ਵਿੱਚ ਅੱਜ ਵੀ ਗ਼ਰੀਬ ਦੱਬੇ ਹੋਏ ਹਨ ਪਰ ਉਨ੍ਹਾਂ ਵਿੱਚ ਜਾਗ੍ਰਤ ਆ ਰਹੀ ਹੈ। ਅਸੀ ਆਜ਼ਾਦ ਹੋ ਕੇ ਰਹਵਾਂਗੇ ਤਾਂ ਜੋ ਦੂਜੀਆਂ ਆਜ਼ਾਦ ਕੌਮਾਂ ਵਾਂਗ ਅਸੀ ਵੀ ਖ਼ੁਸ਼ਹਾਲ ਹੋ ਸਕੀਏ ਤੇ ਏਸ ਲਈ ਸਾਨੂੰ ਗ਼ਰੀਬਾਂ ਨੂੰ ਕਮਰ ਕੱਸਾ ਕਰਨਾ ਪਵੇਗਾ—ਇਕ ਦਿਨ।

**

# ਕੀ ਇਹ ਸੁਪਨਾ ਸੀ ?

ਤੇਰੀ ਖ਼ੁਸ਼ੀ।
ਮੇਰੀ ਖ਼ੁਸ਼ੀ।
ਤੇਰਾ ਰੋਣਾ।
ਮੇਰਾ ਰੋਣਾ–
ਸਾਲ ਸਾਲ।
ਏਦਾਂ ਨਿਭੇਗਾ,
ਨਾਲ ਨਾਲ।

ਮੈਂ ਵੀ ਸਮਝਾਂ
ਥੋੜਾ ਥੋੜਾ।
ਤੇਰਾ ਦਿਲ–
ਦੁੱਖਾਂ ਦਾ ਬਲਿਆ–
ਹੋਇਆ ਫੋੜਾ।
ਸਬਰ-ਪਿਆਲੇ ਭਰੇ ਹੋਏ।
ਕਈ ਦੁਖਾਂਵੇਂ ਅੱਖਰ ਸ਼ੁਹਦੇ,
ਸਮੇਂ ਸਮੇਂ ਜਰੇ ਹੋਏ।

---

“ਕਿਸੇ ਦਿਨ ਨਿਕਲ ਜਾਵਾਂਗਾ
ਤੇਰੀ ਜ਼ਿੰਦਗੀ ਵਿੱਚੋਂ ;
ਓ ਜੇਕਰ ਫੁੱਲ ਨਹੀਂ ਰਿਹਾ
ਤੇ ਕੰਡਾ ਵੀ ਕਿਓਂ ਰਹਾਂ ?”

...................................

ਮੇਰੀਆਂ ਇਹ ਚਾਰ ਸਤਰਾਂ
ਲੈ ਆਈਆਂ ਹੜ੍ਹ
ਅੱਖਾਂ ਵਿਚਾਲੇ;
ਤੇ ਬਰਸਾਤ ਲੱਗੀ,
ਲੰਮੀ ਝੜੀ।
ਓਸੇ ਘੜੀ।

ਰਾਤ
ਸਾਰੀ ਰਾਤ
ਉਹਦੇ ਅੱਥਰੂ
ਵਗਦੇ ਰਹੇ।
ਰਾਤ
ਸਾਰੀ ਰਾਤ
ਉਹੋ
ਤੀਰ ਵਾਂਗ
ਲਗਦੇ ਰਹੇ।
ਉਹੋ ਕਿਸੇ ਦੀਆਂ ਸਿਸਕੀਆਂ।
ਬਣੀਆਂ ਮੇਰੀਆਂ ਲੋਰੀਆਂ।
ਮੈਂ ਸੌਂ ਗਿਆ

ਕੁਛ ਕੱਚੀ ਨੀਂਦਰ ;
ਦੁੱਖ ਕਿਸੇ ਦਾ
ਲਾ ਕਲੇਜੇ।
ਸੂਲਾਂ ਦੀ ਸੇਜੇ।

ਨੀਂਦ
ਮੇਰੀ ਨੀਂਦ ਵਿੱਚ
ਸੁਪਨੇ ਉਸੇ ਦੁਖਿਯਾਰ ਦੇ।
ਉਸ ਦੇ ਹੌਕੇ ਲੱਛਦੇ ਸਨ
ਭੁੱਖੇ ਕਿਸੇ ਦੇ ਪਿਆਰ ਦੇ।
ਉਸਦੇ ਹੱਥ,
ਪੈਰ ਮੇਰੇ
ਛੋਂਹਦੇ ਰਹੇ।
ਉਸਦੇ ਹੰਝੂ,
ਦਿਲ ਮੇਰਾ
ਧੋਂਦੇ ਰਹੇ।
ਰਾਤ
ਸਾਰੀ ਰਾਤ ਹੰਝੂ।
ਨੀਂਦ
ਮੇਰੀ ਨੀਂਦ ਵਿੱਚ।

ਉਹੋ ਹੰਝੂ ਕੇ ਦੁੱਖ-ਭਰੇ
ਸਵੇਰੇ ਤੜਕੇ
ਡਿੱਗੇ ਮੇਰੀ ਗੱਲ ਉਤੇ।
ਏਉਂ ਜਿਵੇਂ

ਏਉਂ ਜਿਵੇਂ
ਕੋਈ ਤ੍ਰੇਲ-ਤੁਪਕੇ
ਔਂਦੇ ਨੇ
ਫੁੱਲ ਉੱਤੇ।

ਅੱਖ ਮੇਰੀ ਖੁੱਲ ਗਈ।
ਖੁਲ੍ਹਦੇ ਸਾਰ
ਉਹ ਕਹਾਣੀ
ਰਾਤ ਵਾਲੀ,
ਪਹਿਲੇ ਕੁਝ ਕੁਝ
ਯਾਦ ਆਈ
ਫੇਰ ਕੁਝ ਕੁਝ
ਭੁੱਲ ਗਈ।

ਕੀ ਇਹ ਸੁਪਨਾ ਸੀ ?
ਜਾਂ ਹੱਡ-ਬੀਤੀ,
ਸੱਚੀ ਕਹਾਣੀ।
ਇਕ ਘਟਨਾਂ ਜੀਵਨ ਅੰਦਰ
ਸਦਾਂ ਨਵੀਂ,
ਚਾਹੇ ਪੁਰਾਣੀ।

ਜੀਵਨ ਦੀ ਇਕ ਐਸੀ ਘਟਨਾਂ ਜਿਸਨੂੰ ਮੈਂ ਕਦੀ ਭੁੱਲ ਨਹੀਂ ਸਕਦਾ। ਇਹ ਨਜ਼ਮ ਲਿਖਦਿਆਂ ਮੈਂ ਕੁਝ ਸ਼ਕ ਵਿੱਚ ਹੀ ਸਾਂ ਕਿ ਅਪਣੇ ਏਸ ਤਜਰਬੇ ਨੂੰ ਕਿਹੜਾ ਨਾਂ ਦਿੱਤਾ ਜਾਵੇ।

ਫੈਸਲਾ ਹੁੰਦਾ ਨਹੀਂ ਦਿਸਦਾ ਸੀ ਕਿ ਆਇਆ ਇਹ ਸੁਪਨਾ ਸੀ ਜਾਂ ਹੱਡ-ਬੀਤੀ ?

ਪਿਆਰ ਭਾਵੇਂ ਕਿੰਨਾ ਮੁਹਤਾਤ ਹੋਵੇ, ਗ਼ਲਤ-ਫ਼ਹਿਮੀਆਂ ਜ਼ਰੂਰ ਆ ਧਸਦੀਆਂ ਨੇ ਕਦੀ ਕਦੀ। ਮੈਂ ਸੋਚਿਆ ਕਿ ਕਿਧਰੇ ਕੋਈ ਗ਼ਲਤ-ਫਹਿਮੀ ਜੀਵਨ ਵਿਚ ਤਲਖ਼ੀ ਨਾਂ ਲੈ ਆਵੇ ਤੇ ਏਸੇ ਵਾਸਤੇ ਏਸ ਨਜ਼ਮ ਦਾ ਆਦਿ ਏਥੋਂ ਹੁੰਦਾ ਹੈ।

ਤੇਰੀ ਖ਼ੁਸ਼ੀ
ਮੇਰੀ ਖ਼ੁਸ਼ੀ

... ...

ਕਿਸੇ ਵੇਲੇ ਦੇ ਜਜ਼ਬਾਤੀ ਅੱਖਰ ਸ਼ਾਇਦ ਬਰਦਾਸ਼ਤ ਤੋਂ ਬਾਹਰ ਹੁੰਦੇ ਹਨ। ਦਿਲ ਦੱਖਾਂ ਨਾਲ ਭਰਿਆ ਫੋੜੇ ਵਾਂਗ ਰਿਸ ਰਿਸ ਕਰਦਾ ਹੈ। ਜ਼ਰਾ ਚੋਭ ਲੱਗੇ, ਝੱਟ ਫੁੱਟ ਪੈਂਦਾ ਹੈ। ਅੱਖਾਂ ਝੜੀ ਲਾ ਦੇਂਦੀਆਂ ਹਨ—ਬਰਸਾਤ ਵਾਂਗ ਲੰਮੀ ਝੜੀ।

ਸਿਸਕੀਆਂ ਦਾ ਕਿਸੇ ਵੇਲੇ ਲੋਰੀਆਂ ਬਨ ਜਾਣਾ ਇਕ ਵੱਖਰਾ ਤਜਰਬਾ ਸੀ। ਦੁੱਖ ਵੀ ਨੀਂਦਰ ਤੋਂ ਹਾਰ ਜਾਂਦਾ ਹੈ ਕਦੀ ਕਦੀ ਤੇ ਮੇਰੇ ਨਾਲ ਵੀ ਏਸੇਤਰਾਂ ਹੋਇਆ :

ਮੈਂ ਸੌਂ ਗਿਆ
ਕੁੱਛ ਕੱਚੀ ਨੀਂਦਰ;
ਦੁੱਖ ਕਿਸੇ ਦਾ ਲਾ ਕਲੇਜੇ।
ਸੂਲਾਂ ਦੀ ਸੇਜੇ।

ਰਾਤ—ਸਾਰੀ ਰਾਤ ਹੰਝੂਆਂ ਦੀ ਬਰਖਾ ਹੁੰਦੀ ਰਹੀ। ਅਖ਼ੀਰ ਸਵੇਰ ਹੋਈ ਤੇ ਇਨ੍ਹਾਂ ਹੀ ਹੰਝੂਆਂ ਨੇ ਮੇਰੀ ਅੱਖ ਖੋਲ੍ਹੀ ਤੇ ਮੈਂ ਅੱਖਾਂ ਮਲਦੇ ਮਲਦੇ ਸੋਚਨ ਲਗ ਪਿਆ। ਸੋਚਾਂ ਦੇ ਗੁੰਝਲ ਖੋਲ੍ਹਦਿਆਂ ਖੋਲ੍ਹਦਿਆਂ ਸਿਰ ਲੇਖ ਇਹ ਬਨਿਆ—ਕੀ ਇਹ ਸੁਪਨਾ ਸੀ ?

# ਕਵਿਤਾ

ਸ਼ੌਕ ਮੇਰੇ ਖਿੱਚ ਖਿੱਚ ਲੈ ਜਾਂਦੇ
ਪਰੇ ਪਰੇ ਇਸ ਹਸਤੀਓਂ ਦੂਰ ।
ਵੱਧ ਵੱਧ ਜੋਸ਼ ਉਮਲਦੇ ਉਛਲਨ
ਉਚੱੜਨ ਵੱਖਰੇ ਮਸਤੀਓਂ ਦੂਰ ।
ਸੁਰਤ-ਉਡਾਰੀ ਧੂ ਲੈ ਜਾਵੇ
ਦੂਰ ਦੁਰੇਡੇ ਪਸਤੀਓਂ ਦੂਰ ।
ਸ਼ਾਲਾ ! ਦਿਨ ਓਹ ਵੀ ਕੁਈ ਆਵੇ
ਅੱਕ ਨਿਕਲਾਂ ਜਦ ਬਸਤੀਓਂ ਦੂਰ ।

ਠ ਕਿਤੇ ਪਬੈਾਣੀ ਦੇ ਕੰਡੇ
ਜੰਗਲ ਜੂਹਾਂ ਦੇ ਵਿਚਕਾਰ ।
ਜੀਵਨ-ਸਾਜ਼ ਪਕੜ ਕੇ ਸਹਿਜੇ
ਛੇੜ ਦਿਆਂ ਕੋਈ ਟੁੱਟਾ ਤਾਰ ।
ਤਾਰ ਛਿੜੇ ਤਨ ਥਰ ਥਰ ਕੰਬੇ
ਨਿਕਲ ਟੁਰੇ ਖ਼ਿਆਲਾਂ ਦਾ ਭਾਰ ।
ਐਸਾ ਸੋਮਾਂ ਉਮਲ ਪਵੇ ਜੋ
ਕਵਿਤਾ ਆਵੇ ਫੁੱਟ ਫੁੱਟ ਬਾਹਰ ।

ਕਿਹਾ ਜਾਂਦਾ ਹੈ ਕਿ ਕਵਿਤਾ ਜੀਵਨ ਤੋਂ ਉਚੇਰੇ ਨਹੀਂ ਜਾ ਸਕਦੀ । ਕੁਦਰਤੀ ਹੈ ਕਿ ਇਨਸਾਨ ਅਪਨੇ ਤਜਰਬੇ ਦੱਸੇ

ਤੇ ਅਪਨਾ, ਨਿਰੋਲ ਅਪਨਾ, ਦੁਖ ਰੋਵੇ। ਇਕ ਪ੍ਰੇਮੀ, ਪ੍ਰੀਤ ਵਿਛੋੜਾ ਤੇ ਮਿਲਾਪ ਦੇ ਕਿੱਸਿਆਂ ਵਿਚ ਹੀ ਜੀਵਨ ਘੋਲੀ ਜਾਵੇਗਾ; ਓਸ ਨੂੰ ਹੋਰ ਕਿਸੇ ਗੱਲ ਦੀ ਖ਼ਬਰ ਹੀ ਨਹੀਂ। ਕੋਈ ਗ਼ਰੀਬ ਹੈ, ਓਹ ਗ਼ਰੀਬੀ ਤੋਂ ਵਾਪਰੀਆਂ ਪੀੜਾਂ ਅਤੇ ਕਦਮ ਕਦਮ ਤੇ ਮਹਿਸੂਸਦੀਆਂ ਥੁੜਾਂ ਨਾਲ ਦੁਖੀ ਹੋਇਆ ਹੋਇਆ ਕੁੜ੍ਹਦਾ ਤੇ ਖ਼ਿਝਦਾ ਰਹਿੰਦਾ ਹੈ ਅਤੇ ਅਮੀਰਾਂ ਨੂੰ ਜ਼ੁਲਮ, ਅਨਿਆਂ ਤੇ ਬਦਦਿਮਾਗ਼ੀ ਦਾ ਮੁਜਸਮਾ ਸਮਝਦਾ ਹੈ। ਉਹਦੇ ਖ਼ਿਆਲ ਜ਼ਰੂਰ ਹੀ ਗ਼ਰੀਬੀ ਅਮੀਰੀ ਦੇ ਵਖੇਂਵੇ ਦੱਸਨਗੇ। ਏਸਤਰ੍ਹਾਂ ਇਕ ਮਜ਼ਦੂਰ ਕਿਸਾਨ ਉੱਚੇ ਉੱਠਨ ਤੇ ਬਰਾਬਰੀ ਦਾ ਜੀਵਨ ਗੁਜ਼ਾਰਨ ਲਈ ਅਪਨੀਆਂ ਮਜਬੂਰੀਆਂ ਰੱਟੇਗਾ, ਅਪਨੀਆਂ ਮੰਗਾਂ ਸਾਡੇ ਸਾਮ੍ਹਣੇ ਲਿਆਵੇਗਾ ਤੇ ਓਨ੍ਹਾਂ ਦੇ ਨਾ ਪੂਰਾ ਹੋਣ ਉੱਪਰ ਉੱਚਾ ਨੀਵਾਂ ਹੋਵੇਗਾ।

ਜੀਵਨ ਵਿੱਚ ਆਈਆਂ ਤੇ ਪਈਆਂ ਮੁਸੀਬਤਾਂ ਨੂੰ ਕਈ ਤਰ੍ਹਾਂ ਰੋਇਆ ਜਾਂਦਾ ਹੈ ਤੇ ਰੋਣ ਵਾਲਿਆਂ ਵਿੱਚੋਂ ਕੁਝ ਅਹਿਸਾਸ ਤੇ ਹੱਦੋਂ ਬਾਹਰੇ ਵਲਵਲੇ ਨਾਲ ਭਰੇ ਦਿਲ ਏਸ ਅੰਦਾਜ਼ ਨਾਲ ਰੋਂਦੇ ਹਨ ਕਿ ਉਨ੍ਹਾਂ ਦੀ ਚੀਜ਼ ਕਵਿਤਾ ਬਨ ਜਾਂਦੀ ਹੈ।

ਮੇਰਾ ਮਨ ਵੀ ਉਬਲਦਾ ਹੈ। ਝਾਟ ਕਲਾਵੇ ਲੈਂਦਾ ਹਾਂ ਕਿ ਕੁਛ ਲਿੱਖਾਂ, ਪਰ ਦੁਨੀਆਂ ਤੋਂ ਦੂਰ ਹੋ ਕੇ, ਜਿਥੇ ਕੁਦਰਤ ਦੀ ਇਕ-ਸਾਰਤਾ ਮਨ ਨੂੰ ਜੋੜੇ । ਉੱਚੇ ਉੱਚੇ ਪਹਾੜ ਹੋਣ; ਵਗਦੇ ਪਾਣੀ, ਬ੍ਰਿਛ ਬੂਟੇ, ਪਸ਼ੂ ਪੰਛੀ, ਝਰਨੇ ਤੇ ਚਸ਼ਮੇ ਮੇਰੀ ਕਵਿਤਾ ਦੇ 'ਪਰਦੇ ਪਿੱਛੇ' ਸਾਜ਼ ਬਨਣ । ਮੈਂ ਪਾਣੀ ਦੇ ਕੰਡੇ ਕਿਤੇ ਬੈਠ ਜਾਵਾਂ ਤੇ ਕੋਈ ਪੁਰਾਨੀ ਯਾਦ ਨਾਲ ਬੇਕਰਾਰ ਹੋ ਕੇ ਲਿਖਦਾ ਜਾਵਾਂ। ਖ਼ਿਆਲ ਆਈ ਜਾਣ, ਮਨ ਅੰਦਰੋਂ, ਐਉਂ ਜਿਵੇਂ ਪਾਣੀ ਸੋਮੇਂ ਵਿੱਚੋਂ ਫੁੱਟ ਫੁੱਟ ਕੇ ਬਾਹਰ ਔਂਦਾ ਹੈ ਤੇ ਏਸਤਰ੍ਹਾਂ ਕਵਿਤਾ ਬਣੇ—ਐਸੀ ਕਵਿਤਾ ਜੋ ਕੁਦਰਤ ਵਾਂਗ ਕੁਦਰਤੀ ਹੈ।

# ਅੱਜ ਕਾਸ਼ ਕਿ ਤੂੰ.........

ਉੱਤੇ ਓਹ ਤਾਰੇ ਨੇ ।
ਥੱਲੇ ਪਹਾੜੀਆਂ ਤੇ
ਝਿਲਮਿਲ ਦੀ ਦੁਨੀਆਂ ਏ ;
ਦੋਵੇਂ ਦੁਨੀਆਂ–
ਜਗਮਗ, ਜਗਮਗ ;
ਪਰ ਮੇਰੀ ਦੁਨੀਆਂ ਹਨੇਰੀ,
ਏਸ ਵਿੱਚ ਕੋਈ ਨਹੀਂ ।
ਬੇਅਸਰ ਹੌਕੇ ਐਵੇਂ
ਹੰਝੂ ਵੀ ਅਰਜੋਈ ਨਹੀਂ ।

ਕਿਸੇ ਲਈ ਰਾਤ ਏ–
ਮਿਲਨ-ਵਧਾਈ ।
ਕਿਸੇ ਲਈ ਰਾਤ ਏ–
ਪੀੜ-ਜੁਦਾਈ ।
ਏਸੇ ਤਰ੍ਹਾਂ ਕੱਟ ਜਾਣਗੇ
ਮੇਰੇ ਸੁੰਞੇ ਦਿਨ
ਤੇ ਇਕੱਲੀਆਂ ਰਾਤਾਂ ।
ਏਸੇ ਤਰ੍ਹਾਂ ਸੱਲ ਅੰਦਰ
ਹੁੰਦੀਆਂ ਰਹਿਸਨ
ਇਕੱਲ ਨਾਲ ਬਾਤਾਂ ।

ਯਾਦ ਔਂਦੇ ਨੇ
ਰਹਿ ਰਹਿ ਕੇ;
ਕਦੀ ਓਹ ਦਿਨ
ਤੇ ਕਦੀ ਓਹ ਰਾਤ।
ਜਦ ਇਕ ਔਣ ਵੇਲੇ
ਤੇ ਫੇਰ ਇਕ ਜਾਣ ਵੇਲੇ,
ਅੱਖਾਂ ਵਿੱਚ ਅੱਖਾਂ ਨੇ
ਪਾਈ ਸੀ ਝਾਤ।

ਓਏ ਅੱਜ ਤੂੰ ਕਿੱਥੇ ਗਿਉਂ ?
ਸਤ ਸਮੁੰਦਰੋਂ ਪਾਰ।
ਜਿੱਥੇ ਮੇਰੇ ਹਾਲ ਦੀ
ਤੈਨੂੰ ਨਹੀਂ ਸਾਰ।
ਅੜਿਆ !
ਆ ਦੂਰ ਕਰ ਦੇ
ਇਸ ਇਕੱਲ ਨੂੰ।
ਮੇਰੀ ਦੁਨੀਆ ਅੰਦਰ
ਅੱਜ ਕਾਸ਼ ਕਿ ਤੂੰ..........

ਡੈਰਾਦੂਨ ਤੋਂ ਰਾਤੀ ਮਸੂਰੀ ਦੀਆਂ ਬੱਤੀਆਂ ਵੇਖ ਕੇ ਲਿਖੀ ਹੋਈ ਇਕ ਚੀਜ਼ । ਉੱਤੇ ਤਾਰਿਆਂ ਦੀ ਦੁਨੀਆਂ – ਚਾਨਣ । ਥੱਲੇ ਪਹਾੜ ਦੀਆਂ ਬੱਤੀਆਂ – ਉੱਥੇ ਵੀ ਚਾਨਣ । ਇਹ ਦੋਵੇਂ ਦੁਨੀਆਂ ਰੋਸ਼ਨੀ ਨਾਲ ਨੂਰੋ ਨੂਰ ਉਜਾਲੀਆਂ ਤੇ ਇਨ੍ਹਾਂ ਦੇ ਮੁਕਾਬਲੇ ਤੇ ਮੇਰੀ ਦੁਨੀਆਂ – ਹਨੇਰੀ ਤੇ ਬੇਨੂਰ – ਮੇਰੇ ਚਾਨਣ ਤੋਂ ਬਿਨਾ । ਕਿੰਨੀ ਰੁਆ ਦੇਨ ਵਾਲੀ ਟੱਕਰ ਹੈ । ਵਿਛੜੇ ਦੇ ਹੰਝੂ ਹਨ ਕਿ ਸਫਿਆਂ ਤੇ ਡਿਗ ਕੇ ਅੱਖਰ ਬਣ ਗਏ ਹਨ। ਯਾਦਾਂ ਦੀ ਦੁਨੀਆਂ ਵਿੱਚੋਂ ਉੱਘੜ ਉੱਘੜ ਦਿਸ ਰਹੀਆਂ ਦੋ ਚੀਜ਼ਾਂ – ਇਕ ਝਾਤ ਓਹ ਜਦ ਕੋਈ ਮਿਲਿਆ ਸੀ – ਇਹ ਝਾਤ ਸੀ ਚਾਹ-ਭਰੀ, ਖ਼ੁਸ਼ੀ ਦੀ । ਦੂਜੀ ਝਾਤ ਓਹ ਜਦ ਕੋਈ ਮਿਲ ਕੇ ਫੇਰ ਵਿਛੁੜ ਚੱਲਿਆ ਸੀ – ਇਹ ਝਾਤ ਮਜਬੂਰੀ ਦੀ ਸੀ, ਹਸਰਤ-ਭਰੀ, ਜੁਦਾਈ ਦੇ ਅਸਰ ਹੇਠ ਦੁਖਾਵੀਂ । ਇਨ੍ਹਾਂ 'ਦੋ ਨੈਣਾਂ' ਦੀ ਝਾਕੀ ਤੋਂ ਬਾਅਦ ਇਕ ਹੋਰ ਸਮੱਸਿਆ ਹਰਾਨ ਕਰਦੀ ਹੈ – ਚਾਹਤ ਦੋਪਾਸੇ ਹੁੰਦਿਆਂ ਦੂਰੀ ਦਾ ਕੀ ਸਵਾਲ ? ਮੇਰੇ ਹਾਲ ਦੀ ਸਾਰ ਕਿਉਂ ਨਹੀਂ ਕਿਸੇ ਨੂੰ, ਭਾਵੇਂ ਕੋਈ ਕਿਧਰੇ ਸਤ ਸਮੁੰਦਰੋਂ ਪਾਰ ਹੀ ਕਿਉਂ ਨਾ ਹੋਵੇ ? ਏਹ ਸੋਚਦਾ ਹੈ ਮਨ – ਬੇਕਰਾਰ ਮਨ, ਤੇ ਤਰਲੇ ਪਾਂਦਾ ਹੈ ਕਿ ਕਾਸ਼ ਮੇਰੀ ਦੁਨੀਆਂ ਅੰਦਰ ਅੱਜ ਤੂੰ ..........ਹੋਵੇਂ ।

*

# ਜਾਗ੍ਰਤ

ਅਣਖੀ ਕੌਮ ਹੈ ਸਿੱਖ, ਅਣਖ ਨਾ ਛਡਦੀ ਜਾਵੇ।
ਬੀਰ ਬਹਾਦਰ ਬਣੇ, ਨਿੱਤਰੇ-ਰਣ ਵਿੱਚ ਆਵੇ।
ਬਦੀ ਨੂੰ ਦੂਰ ਕਰੇ, ਨੇਕੀ ਦੀ ਲੋ ਜਗਾਵੇ।
ਉਪਦੇਸ਼ ਆਪ ਸੁਣੇ, ਭੁੱਲਿਆਂ ਨੂੰ ਰਾਹ ਪਾਵੇ।
ਉੱਠੇ ਫੇਰ ਕੋਈ ਤੇ ਇਕ ਬਨਾਵੇ ਸਾਨੂੰ।
ਬੰਦੇ ਬਹਾਦਰ ਵਾਂਗ, ਮਰਨਾ ਜਣਾਵੇ ਸਾਨੂੰ।

ਸਾਡੇ ਹੀ ਵਿੱਚੋਂ ਸਨ ਓਹ ਖੱਲਾਂ ਲੁਹਾਣ ਵਾਲੇ।
ਤਲੀ ਤੇ ਸੀਸ ਧਰ ਕੇ ਵੀ, ਕੌਲ ਕਮਾਣ ਵਾਲੇ।
ਹੁਕਮ ਦੇ ਬੰਦੇ ਪੱਕੇ, ਬੰਦ ਬੰਦ ਕਟਾਣ ਵਾਲੇ।
ਧਰਮ ਦੀ ਆਣ ਖ਼ਾਤਰ, ਜਾਨਾਂ ਗਵਾਣ ਵਾਲੇ।
ਡਰਨ ਨਾ ਰਾਜਿਆਂ ਤੋਂ, ਫੂਲਾ ਸਿੰਘ ਦਲੇਰ ਵਰਗੇ।
ਧਰਮੀ ਤੇ ਬੱਲ ਵਾਲੇ, ਜਿਓਂ ਹਰੀ ਸਿੰਘ ਸ਼ੇਰ ਵਰਗੇ।

ਆਓ ਕੁਰਬਾਨੀ ਕਰੋ, ਆਪਾ ਵਿਖਾਓ ਨਾਂਹ।
ਏਧਰ ਜਾਂ ਓਧਰ ਹੋ ਕੇ, ਫੁੱਟ ਹੋਰ ਪਾਓ ਨਾਂਹ।
ਰੱਲ ਬਿਠਾਓ ਸਗੋਂ, ਰੋਕ ਕੋਈ ਪਾਓ ਨਾਂਹ।
ਕਿਸੇ ਨੂੰ ਵੇਖ ਰਾਜ਼ੀ, ਖਿੱਚੜੀ ਪਕਾਓ ਨਾਂਹ।
ਫਰਕ ਮਿਟਾ ਕੇ ਸਾਰੇ, ਫੁੱਟ ਦਾ ਰੋਗ ਲ੍ਹਾਓ।
ਆਓ, ਕੁਝ ਸਿਆਣੇ ਬਣੋ, ਬੀਤੀ ਤੇ ਭੋਗ ਪਾਓ।

ਸੋਚ ਜੇ ਆਵੇ ਕਦੀ ਤੇ ਮਨ ਦੀ ਸਫਾਈ ਕਰੀਏ ।
ਮਨ ਵਿੱਚ ਰੋਗ ਲੱਗੇ, ਮਨ ਦੀ ਦਵਾਈ ਕਰੀਏ ।
ਜਿੱਥੋਂ ਤਕ ਵਾਹ ਚੱਲੇ, ਜੱਗ ਵਿਚ ਭਲਾਈ ਕਰੀਏ ।
ਚਾਰ ਦਿਨ ਜ਼ਿੰਦਗੀ ਦੇ ਅਸੀ ਨੇਕ ਕਮਾਈ ਕਰੀਏ ।
ਅਪਨਾ ਜੇ ਮਨ ਠੀਕ ਹੋਵੇ, ਸਭ ਵਿਚ ਚੰਗਿਆਈ ਦਿੱਸੇ ।
ਦੂਈ ਜੇ ਮਿੱਟ ਜਾਏ ਕਿਤੇ, ਵੈਰੀ ਵੀ ਭਾਈ ਦਿੱਸੇ ।

ਆਓ ਫੇਰ ਕੱਠੇ ਹੋਵੋ, ਫਰਜ਼ਾਂ ਨੂੰ ਜਾਣਨ ਖ਼ਾਤਰ ।
ਬੀਤਿਆ ਸਭ ਕੁਝ ਭੁਲਾ, 'ਹੁਣ' ਨੂੰ ਸੁਧਾਰਨ ਖ਼ਾਰਰ ।
ਬਰਸੀਆਂ ਐਵੇਂ ਨੇ ਸਭ, ਕੇਵਲ ਮਨਾਵਨ ਖ਼ਾਤਰ ।
ਸਮਝਨਾਂ ਅਸੀ ਨਹੀਂ ਜੋ, ਅਪਨੀ ਚਲਾਵਨ ਖ਼ਾਤਰ ।
ਹਾਲੀ ਵੀ ਵਕਤ ਹੈ, ਉੱਠੋ ਸੰਭਾਲੋ ਵੀਰੋ !
ਗੱਲਾਂ ਵਿਚ ਐਂਵੇਂ ਸਮਾਂ, ਹੋਰ ਨਾਂ ਟਾਲੋ, ਵੀਰੋ !

ਸਿਖ ਕੌਮ ਅਣਖ ਵਾਲੀ ਕੌਮ ਹੈ। ਇਹ ਬੀਰਾਂ ਤੇ ਬਹਾਦਰਾਂ ਦੀ ਪੰਚਾਇਤ ਨੀਵੇਂ ਨੀਵੇਂ ਕਿਉਂ ਜਾ ਰਹੀ ਹੈ ? ਕਿਉਂ ਨਹੀਂ ਕੋਈ ਉੱਚਾ ਤੇ ਸੁੱਚਾ ਫੇਰ ਸਾਨੂੰ ਇਕ ਬਨਾਂਦਾ ਤੇ ਸਾਡੇ ਵਿੱਚੋਂ ਫੁੱਟ ਦਾ ਰੋਗ ਦੂਰ ਕਰਦਾ ? ਇਹ ਖ਼ਿਆਲ ਇਕ ਵੇਰ ਅਕਾਲੀ ਫੂਲਾ ਸਿੰਘ ਜੀ ਦੀ ਸਮਾਧ ਤੇ ਅੰਮ੍ਰਿਤਸਰ ਸ਼ਹਿਰ ਵਿਚ ਭੇਟਾ ਕੀਤੇ ਗਏ। ਅਕਾਲੀ ਜੀ ਦੀ ਬਰਸੀ ਸੀ ਤੇ ਸਮਾਧ ਅਸਥਾਨ ਤੇ ਹੋਏ ਕਵੀ ਦਰਬਾਰ ਵਿੱਚ ਮੇਰਾ ਮਨ ਏਸਤਰ੍ਹਾਂ, ਇਨ੍ਹਾਂ ਸਤਰਾਂ ਵਿਚ, ਸਿੱਖ ਇਤਹਾਸ ਦੇ ਕਾਰਨਾਮੇ ਯਾਦ ਕਰਨ ਲੱਗਾ। ਮੇਰੇ ਜਜ਼ਬੇ ਨੂੰ ਸੱਟ ਲੱਗੀ ਤੇ ਮੈਂ ਵੰਗਾਰਨਾ ਚਾਹਿਆ ਅਪਨੀ ਸੁੱਤੀ ਹੋਈ ਕੌਮ ਨੂੰ—ਜਾਗ੍ਰਤ ਲਈ।

**

# ਅੱਗ ਤੇ ਪਾਣੀ

ਕਣੀਆਂ ਆਈਆਂ—
ਛੱਮ ਛੱਮ ਆਈਆਂ,
ਨੱਚ ਨੱਚ ਕਰਨ ਅਲਾਪ।
ਸੜਕਾਂ ਤਪੀਆਂ—
ਸੜ ਸੜ ਤਪੀਆਂ,
ਸੀਨਿਓਂ ਉੱਠੀ ਭਾਪ।
ਵੇਖੋ ਤਮਾਸ਼ਾ!
ਅੱਗ ਤੇ ਪਾਣੀ
ਕਠੇ ਦੋਵੇਂ
ਰੋਕ ਖਲੋਤੇ
ਰਸਤਾ ਮੇਰਾ।
ਪਰ ਮੇਰੀ ਨੀਝ—
ਕਿਤੇ ਦੂਰ ਦੂਰ,
ਇਕ ਉੱਜੜੇ; ਜੰਗਲ ਵਿਚ ਕਿਧਰੇ
ਇਕ ਪਿੱਪਲ ਤੇ ਉਸਦੀ ਛਾਵੇਂ
ਇਕ ਕੁਟੀਯਾ ਤੇ ਉਸ ਦੇ ਅੰਦਰ
ਜਗ ਰਹੀ ਦੇਵੀ ਜੋਤ ਕੋਈ।

ਰਾਹ ਵਿਚ ਨਦੀਆਂ–
ਆਸਾਂ ਨਾਲ ਭਰਪੂਰ,
ਤੇਜ਼ ਰੁੜ੍ਹਦੀਆਂ ਜਾਣ ।
ਰਾਹ ਵਿਚ ਪੰਛੀ–
ਚਾਵਾਂ ਭਰੇ ਖਲੇਰਨ ਖੰਭ,
ਗਾਂਦੇ ਮਿੱਠੇ ਗੀਤ ।
ਰਾਹ ਵਿਚ ਬ੍ਰਿਛ–
ਪਾਣੀਆਂ ਧੋਤੇ, ਹਰੇ ਭਰੇ
ਗੁੱਟ, ਮਸਤੀ ਵਿਚ ਝੂਮਨ ।
ਰਾਹ ਵਿਚ ਬਦਲੀਆਂ–
ਧੂਆਂ ਬਨ ਬਨ
ਉੱਡਦੀਆਂ ਜਾਣ
ਮਾਹੀ ਅਪਨੇ ਦੇ ਦੇਸ ।
ਦਿਲ ਵਿਚ ਆਸਾਂ
ਦਿਲ ਵਿਚ ਗੀਤ
ਦਿਲ ਵਿਚ ਮਸਤੀ
ਦਿਲ ਵਿਚ ਉਡਾਰੀ
ਸਾਰੇ ਤਾਰ ਛਿੜੇ ਹੋਏ ਦਿਲ ਦੇ
ਇਹ ਕਿਵੇਂ ਰੋਕ ਲਾਂ
ਤੇ ਰੁਕ ਜਾਂ ਆਪ ?
ਕੀ ਮੁਕ ਜਾਂ ਆਪ ?

ਬਰਸਾਤ ਦੀ ਇਕ ਹੋਰ ਝਾਕੀ । ਦੁਪਹਿਰ ਦਾ ਸਮਾਂ ਜਦ ਬਲਾ ਦੀ ਗਰਮੀ ਸੀ ਤੇ ਸੜਕਾਂ ਤੱਪ ਰਹੀਆਂ ਸਨ । ਕੁਛ ਦੇਰ ਬਾਅਦ ਕਣੀਆਂ ਆਈਆਂ, ਛੱਮ ਛੱਮ ਆਈਆਂ, ਨੱਚਦੀਆਂ ਅਲਾਪ ਕਰਦੀਆਂ। ਕਣ ਮਣ ਦੀ ਆਵਾਜ਼ ਕਿਸੇ ਸੁਰੀਲੇ ਗਲੇ ਦੇ ਅਲਾਪ ਵਾਂਗ ਮਧੁਰ ਮਧੁਰ ਲੱਗੀ। ਸੜਕਾਂ ਤੇ ਪੈਂਦਿਆਂ ਹੀ ਭੜਾਸ ਨਿਕਲਣ ਲਗ ਪਈ ਮਾਣੋ ਧੂਏਂ ਉੱਡਨੇ ਸ਼ੁਰੂ ਹੋ ਗਏ ; ਐਓਂ ਪ੍ਰਤੀਤ ਹੋਵੇ ਜਿਵੇਂ ਕਿਸੇ ਦੇ ਦੁੱਖ ਉਸ ਦੇ ਸੀਨੇ ਵਿਚੋਂ ਭਾਪ ਦੀ ਸ਼ਕਲ ਵਿੱਚ ਬਾਹਰ ਆ ਰਹੇ ਹਨ ।

ਅੱਗ ਤੇ ਪਾਣੀ ਦਾ ਕੋਈ ਮੇਲ ਨਹੀਂ ਪਰ ਕਿਸੇ ਪ੍ਰੇਮੀ ਦੇ ਰਸਤੇ ਵਿੱਚ ਔਕੜ ਬਣਨ ਲਈ ਬਿਲਕੁਲ ਅਜੋੜ ਚੀਜ਼ਾਂ ਵੀ ਕੱਠੀਆਂ ਹੋ ਸਕਦੀਆਂ ਹਨ । ਮੇਰੀ ਮਿਲਾਪ-ਚਾਹ ਨੂੰ ਏਸਤਰ੍ਹਾਂ ਭਾਸਿਆ ਜਿਵੇਂ ਅੱਗ ਤੇ ਪਾਣੀ ਦੋਵੇਂ ਮੇਰਾ ਰਸਤਾ ਰੋਕ ਖਲੋਤੇ ਹਨ ਅਤੇ ਮੈਨੂੰ ਅੱਗੇ ਵਧਨ ਤੋਂ ਰੋਕਦੇ ਹਨ। ਪਰ ਮੇਰੀ ਨੀਝ ਕਿਤੇ ਦੂਰ ਸੀ ਤੇ ਮੇਰੀਆਂ ਅੱਖਾਂ ਮੰਜ਼ਲ ਦੇ ਗਿਰਦ ਗਿਰਦ ਘੁੰਮਦੀਆਂ ਫਿਰਦੀਆਂ ਸਨ ।

ਰਸਤੇ ਦੇ ਨਜ਼ਾਰੇ ਇਕ ਪਾਸੇ, ਪ੍ਰੀਯ-ਮਿਲਨ ਦੀ ਤਾਂਘ-ਭਰੇ ਅਤੇ ਰਸਤੇ ਦੀਆਂ ਔਕੜਾਂ ਦੂਜੇ ਪਾਸੇ, ਜਬਰ ਕਰਦੀਆਂ, ਵਿਛੋੜਾ ਪਾਂਦੀਆਂ— ਅਜੀਬ ਮੁਸੀਬਤ ਸੀ। ਮੇਰੇ ਦਿਲ ਦੇ ਤਾਰ ਸਾਰੇ ਛਿੜੇ ਹੋਏ ਤੇ ਉਨ੍ਹਾਂ ਵਿੱਚ ਆਸਾਂ, ਗੀਤ, ਮਸਤੀ ਤੇ ਉਡਾਰੀ । ਬਾਰਸ਼ ਯਤਨ ਕਰੇ ਕਿ ਮੈਨੂੰ ਰੋਕ ਲਵੇ ਪਰ ਮੈਂ ਕਿਵੇਂ ਰੁਕਾਂ ? ਕਿਵੇਂ ?

*

# ਮਾਨੁਖਤਾ ਕਿਉਂ ਪੀੜ ਪੀੜ ਏ ?

ਕੋਈ ਮੱਥੇ ਦੇ ਲੇਖ,
ਗੁਪਤ ਜਹੇ ;
ਕੋਈ ਹੱਥ ਦੀ ਲਕੀਰ,
ਅਦਿਸ ਜਹੀ ;
ਕਿਉਂ ਜ਼ਿੰਦਗੀ ਦੇ ਸਾਜ਼ ਨੂੰ
ਮੀਟ ਰੱਖੇ ਮੁੱਠ ਵਿੱਚ ।
ਤਾਰ ਕੋਈ ਤੜਪੇ ਸਹੀ ;
ਆਵਾਜ਼ ਦਾ ਗਲਾ ਘੁੱਟ ਕੇ,
ਲੇਖਾਂ ਦਾ ਚੱਕਰ ਸੁੱਟ ਦੇਵੇ,
ਤੋੜ ਕੇ–
ਕਿਸੇ ਗੁੱਠ ਵਿੱਚ ।
ਕਿਉਂ ?

ਇਕ ਖ਼ਿਆਲ ਇਹ–
ਮੱਥੇ ਦੇ ਲੇਖ ਅੱਟਲ ।
ਕੋਸ਼ਸ਼ਾਂ ਬੇਲਾਭ ਨੇ
ਹੋਣੀ ਸਦਾ ਪ੍ਰਬੱਲ ।

ਦੂਜਾ ਖ਼ਿਆਲ ਇਹ–
ਕਰਮ ਪ੍ਰਤਿਕਰਮ
ਕਿਸੇ ਨਿਯਮ ਅਨੁਸਾਰ।
ਕੋਸ਼ਸ਼ਾਂ ਦੇ ਅੱਗੇ
ਹੋਣੀ ਵੀ ਲਾਚਾਰ।
ਦੋਂਵੇਂ ਖ਼ਿਆਲ ਮੁੱਖ ਨੇ।
ਸੋਚਾਂ ਨੇ ਦਰਦ ਬਣ ਗਈਆਂ
ਮਾਨੁਖਤਾ ਕਿਉਂ ਪੀੜ ਪੀੜ ਏ ?
ਘਰ ਨਹੀਂ
ਰੋਟੀ ਨਹੀਂ
ਕਪੜਾ ਨਹੀਂ
ਸੁੱਖਾਂ ਦੀ ਆਸ ਕਰਦਿਆਂ,
ਦੁੱਖਾਂ ਦੇ ਸਿਰ ਦੁੱਖ ਨੇ।
ਕਿਓਂ ?

ਪਤਾ ਨਹੀਂ ਇਹ ਲੇਖ–
ਕਰਮਾਂ ਦੇ ਪ੍ਰਤਿ ਕਰਮ।
ਪਤਾ ਨਹੀਂ ਲਕੀਰਾਂ–
ਹੋਣੀ ਦੀਆਂ ਤ੍ਰੇੜਾਂ।

ਮੱਥੇ ਦੇ ਲੇਖ ਨੇ, ਦਿਸਦੇ ਨਹੀਂ—ਪਤਾ ਨਹੀਂ ਇਨ੍ਹਾਂ ਵਿੱਚ ਕੀ ਹੈ ? ਜਿਵੇਂ ਅਸੀ ਉਤਰਾਈ ਤੇ, ਬਿਨਾਂ ਮਦਦ ਤੋਂ, ਸੌਖੇ ਹੀ ਰਿੜ੍ਹ ਪੈਂਦੇ ਹਾਂ ਜਿਵੇਂ ਲੇਖ ਵੀ ਸ਼ਾਇਦ ਆਪ ਤੋਂ ਆਪ ਇਨਸਾਨਾਂ ਨੂੰ ਨੀਯਤ ਰਾਹਾਂ ਤੇ ਟੋਰੀ ਜਾਂਦੇ ਹਨ । ਫੇਰ ਏਸੇ ਤਰ੍ਹਾਂ ਹੱਥ ਦੀਆਂ ਲਕੀਰਾਂ ਨੇ । ਕੋਈ ਦਿਲ ਦੀ ਲਕੀਰ ਹੈ, ਕੋਈ ਦਿਮਾਗ਼ ਦੀ, ਕੋਈ ਜ਼ਿੰਦਗੀ ਦੀ ਤੇ ਕੋਈ ਸ਼ਾਇਦ ਕਿਸਮਤ ਦੀ । ਪਤਾ ਨਹੀਂ, ਜੀਵਨ ਕਿੰਨਾ ਕੁ ਇਨ੍ਹਾਂ ਦੇ ਵੱਸ ਵਿੱਚ ਹੈ ? ਜੀਵਨ ਬਣਦਿਆਂ ਤੇ ਮੌਲਦਿਆਂ ਇਹ ਲਕੀਰਾਂ ਉੱਘੜਦੀਆਂ ਔਂਦੀਆਂ ਹਨ ਜਾਂ ਇਨ੍ਹਾਂ ਲਕੀਰਾਂ ਉੱਤੇ, ਪੱਕੀਆਂ ਪਗਡੰਡੀਆਂ ਵਾਂਗ, ਇਨਸਾਨੀ ਜੀਵਨ ਚਲਦਾ ਰਹਿੰਦਾ ਹੈ ? ਇਹ ਸਵਾਲ ਬਹਿਸ ਤਲਬ ਹਨ । ਹਾਂ ਇਕ ਗੱਲ ਜ਼ਰੂਰ ਵੇਖਣ ਵਿਚ ਆਉਂਦੀ ਹੈ ਤੇ ਓਹ ਇਹ ਕਿ ਜ਼ਰਾ ਕੋਈ ਇਨਸਾਨ ਉਤਾਂਹ ਉੱਠਨ ਲੱਗੇ, ਕਈ ਔਕੜਾਂ ਤੇ ਬੰਦਸ਼ਾਂ ਉਸਨੂੰ ਰੋਕ ਪਾਂਦੀਆਂ ਹਨ ਅੱਗੇ ਵਧਨ ਤੋਂ । ਇਹ ਕਿਓਂ ? ਕੀ ਹੋਣੀ ਕੋਸ਼ਸ਼ਾਂ ਤੇ ਹਾਵੀ ਹੈ ਜਾਂ ਕੋਸ਼ਸ਼ਾਂ ਹੋਣੀ ਤੇ ? ਇਨ੍ਹਾਂ ਸੋਚਾਂ ਦਾ ਕੋਈ ਸਿੱਟਾਂ ਨਹੀਂ ਨਿਕਲਦਾ । ਹਰ ਕੋਈ ਸੁਖ ਚਾਹੁੰਦਾ ਹੈ ਤੇ ਚੰਗੇ ਦੀ ਆਸ ਕਰਦਾ ਹੈ ਪਰ ਉਸ ਹਰ ਕਿਸੇ ਨੂੰ ਦੁਖ ਮਿਲਦਾ ਹੈ ਕਿਸੇ ਨਾਂ ਕਿਸੇ ਸ਼ਕਲ ਵਿਚ । ਦੁਨੀਆਂ ਵਿੱਚ ਹਰ ਥਾਂ ਭੁਖ ਨੰਗ ਹੈ; ਆਪਣੇ ਮੁਲਕ ਦਾ ਤਾਂ ਖ਼ੈਰ ਕਹਿਣਾ ਹੀ ਕੀ; ਜ਼ਰੂਰਤਾਂ, ਨਿਰੋਲ ਜ਼ਰੂਰਤਾਂ, ਤੇ ਵੀ ਲੱਤਾਂ ਵਜਦੀਆਂ ਹਨ । ਅਸੀ ਇਨਸਾਨ ਹਾਂ ਤੇ ਇਨਸਾਨ ਬਣ ਕੇ ਜੀਊਣਾ ਚਾਹੁੰਦੇ ਹਾਂ ਪਰ ਜੀਵਨ ਹੈਵਾਨਾਂ ਤੋਂ ਵੀ ਬੁਰਾ ਹੈ । ਮੈਂ ਪੁਛਦਾਂ ਹਾਂ—ਕਿਓਂ ? ਏਸਤਰ੍ਹਾਂ ਕਿਓਂ ਹੈ ?

*

# ਜ਼ਿੰਦਗੀ ਪਰਦੇਸ ਦੀ

ਬੇਵਸੇ
ਖ਼ਿਆਲਾਂ ਦਾ ਜ਼ੋਰ।
ਬੇਵਸੇ
ਸਤਰਾਂ ਦੀ ਤੋਰ।
ਬੇਵਸੇ
ਜਜ਼ਬੇ ਦੀ ਲਹਿਰ
ਕਿੱਧਰ ਤੋਂ ਕਿੱਧਰ ਲੈ ਗਈ।
ਬੇਵਸੇ
ਪਿਆਰ ਦੇ ਕਿੱਸੇ ਨੂੰ
ਕਿਉਂ ਓਹ ਕਹਿ ਗਈ।
ਬੇਵਸੇ
ਮੇਰੇ ਸਾਮ੍ਹਣੇ
ਦਿੱਸਿਆ ਕੋਈ ਸਾਇਆ ਕਿਉਂ ?
ਬੇਵਸੇ
ਮੇਰੇ ਬੁੱਲ੍ਹਾਂ ਤੇ
ਨਾਂ ਓਸੇ ਦਾ ਆਇਆ ਕਿਉਂ ?
ਮੈਂ ਵਿਛੋੜਾ ਜਰਦਾ ਜਰਦਾ।
ਅਪਨੇ ਹਾਲ ਵਿਚ,
ਜੀਊਂਦਾ ਮਰਦਾ।

ਕਿਉਂ ਨਾ ਹੁਣ ਵੀ ਸਹਿ ਗਿਆ ?
ਲੁਕਾਂਦਾ ਲੁਕਾਂਦਾ
ਦਰਦ ਅਪਨਾ,
ਦਿਲ ਨੂੰ ਫੜ ਕੇ ਰਹਿ ਗਿਆ।
ਇਕ ਹੂਕ ਨਿਕਲੀ–
ਸੋਚਿਆ !
ਕੀ ਜ਼ਿੰਦਗੀ ਪਰਦੇਸ ਦੀ ?
ਵੇਖਿਆ–
ਓਹ ਦੂਰ ਬੱਦਲ,
ਯਾਦ ਆਈ ਓਸ ਦੀ।
ਆਖਿਆ
ਏਓਂ ਹੌਲੀ ਹੌਲੀ,
ਸਚਮੁਚ ਦਿਨਾਂ ਦੇ ਫੇਰ ਨੇ;
ਏਹੋ ਬੱਦਲ
ਰੱਲ ਕੇ ਤੱਕੇ ਸਨ ਕਦੀ।
ਪਰ ਓਦੋਂ ਇਹ ਕਿੰਗਰੇ।
ਏਦਾਂ ਨਹੀਂ ਸਨ ਵੱਖਰੇ।
ਅੱਜ ਇਹ ਦੂਰ ਦੂਰ ਨੇ।
ਨੀਲੇ ਨੀਲੇ ਕਿਵੇਂ ਅੱਜ
ਰੋਣ ਤੇ ਮਜਬੂਰ ਨੇ।
ਦਿਲ ਤੇ ਕਰਦੈ
ਉੱਡ ਜਾਂ..........ਉੱਡ ਜਾਂ
ਬੱਦਲਾਂ ਦੇ ਨਾਲ।
ਪਲ ਦੇ ਅੰਦਰ

ਖ਼ਤਮ ਹੋਣ
ਵਿਛੋੜੇ ਦੇ ਸਾਲ।
ਪਰ ਜਦੋਂ ਤਕ
ਏਓਂ ਹੁੰਦਾ ਨਹੀਂ।
ਦਿਲ ਦੀ ਦਿਲ
ਸੁਣਦਾ ਨਹੀਂ।
ਓਦੋਂ ਤਕ
ਓ ਦਿਲਾ!
ਪਰਦੇਸੀਆ!
ਸਮੇਂ ਦੇ ਹੱਥੋਂ
ਰੁਲਦਾ ਜਾ।
ਬੱਦਲਾਂ ਦੇ ਨਾਲ ਨਾਲ
ਆਸਾਂ ਦੇ ਕਿਲੇ ਬਨਾ;
ਬੱਦਲਾਂ ਦੇ ਨਾਲ ਤੋੜ,
ਨਿਰਾਸ਼ਾ ਦੇ ਅੰਦਰ
ਘੁਲਦਾ ਜਾ।

ਨਜ਼ਰ ਫੇਰੀ
ਇੰਝ ਬੇਆਸੇ।
ਪਹਾੜ ਤੱਕੇ
ਚੌਹੀਂ ਪਾਸੇ।
ਮਨ ਨੂੰ ਕਿਹਾ
ਕੁਛ ਸਬਰ ਕਰ।

ਓਹ ਤੱਕ
ਪਹਾੜੀਆਂ ਦੇ ਸਿਖਰ।
ਵਿਚਾਰੇ
ਕਿੰਨੀ ਦੇਰ ਤੋਂ
ਬਰਫ ਦੀ ਆਸ ਕਰ ਰਹੇ।
ਇਹ ਵੀ ਤਾਂ ਦੁੱਖ ਜਰ ਰਹੇ।
ਓਹ ਗੋਰੀ ਗੋਰੀ,
ਪਿਆਰੀ ਪਿਆਰੀ!
ਐਸ ਵਾਰ ਆਈ ਨਹੀਂ।
ਕੌਲ ਦੇ ਕੇ
ਓਸ ਹਾਲੀ
ਆਸ-ਉਡੀਕ ਲ੍ਹਾਈ ਨਹੀਂ।
ਓਹ ਤੱਕ ਖਾਂ
ਧੁੰਦ ਖਿੱਲਰੀ ਹੋਈ।
ਸੂਰਜ ਦੀਆਂ ਕਿਰਨਾ ਨਹੀਂ;
ਸ਼ਾਮ ਦੀ ਲਾਲੀ ਵਿਚਾਰੀ
ਜਾਂਦੀ ਜਾਂਦੀ
ਐਓਂ ਜਿਵੇਂ
ਗੁਆਚੀ ਹੋਈ,
ਖੋਈ ਖੋਈ।
ਏਸੇਤਰਾਂ
ਮੇਰਾ ਵੀ 'ਓਹ'
ਦੂਰ ਕਿਤੇ ਖੋਇਆ ਹੋਇਆ।
ਉਸੇ ਦੀ ਯਾਦ ਦਾ ਅਸਾਂ

ਏਥੇ ਹੈ ਗੀਤ ਛੋਹਿਆ ਹੋਇਆ ।
ਕੀ ਕਰੇ
ਅਧੂਰਾ ਪਿਆਰ ?
ਪੂਰਨਤਾ ਦੀ ਆਸ,
ਬਸ ਆਸ ।
ਜ਼ਿੰਦਗੀ ਕਿਵੇਂ ਖਿੱਚੀ ਜਾਏ ?
ਕਿਸੇ ਦੀ ਯਾਦ ਵਿੱਚ ;
ਸੁਆਸ ਸੁਆਸ ।

ਚਾਰੇ ਪਾਸੇ ਪਹਾੜੀਆਂ ਨਾਲ ਘਿਰੀ ਹੋਈ ਡੇਰਾਦੂਨ ਦੀ ਸੁੰਦਰ ਵਾਦੀ, ਬੱਦਲਾਂ ਦੇ ਵੱਖ ਵੱਖ ਕਿੰਗਰੇ, ਸਾਮ੍ਹਣੇ ਪਹਾੜ ਦੀਆਂ ਟੀਸੀਆਂ, ਬਰਫਾਂ ਤੋਂ ਢਾਂਪੀਆਂ – ਇਹ ਤੜਪਾਊ ਦ੍ਰਿਸ਼ ਤੇ ਫੇਰ ਪਰਦੇਸ, ਆਪਣਿਆਂ ਤੋਂ ਦੂਰ । ਇਨ੍ਹਾਂ ਹਾਲਤਾਂ ਵਿਚ ਜੇ ਕਦੀ ਕਿਸੇ ਦੇ ਖ਼ਿਆਲ ਬੇਵੱਸ ਹੋ ਜਾਣ ਤਾਂ ਏਸ ਵਿੱਚ ਓਸ ਦਾ ਕੀ ਕਸੂਰ ? ਇਕ ਏਹੋ ਜਹੇ ਜਲੌ ਨੂੰ ਵੇਖ ਕੇ ਜਜ਼ਬੇ ਦੀ ਲਹਿਰ ਮੈਨੂੰ ਕਿੱਧਰ ਤੋਂ ਕਿੱਧਰ ਲੈ ਗਈ ਤੇ ਮੇਰਾ ਘੁੱਟਿਆ ਦੱਬਿਆ ਬਿਰਹਾ ਕਿਓਂ ਤੇ ਕਿਵੇਂ ਫੁੱਟ ਪਿਆ – ਇਹ ਮੇਰੀ ਨਜ਼ਮ ਪਰਦੇਸ ਦੀ ਜ਼ਿੰਦਗੀ ਦਾ ਤੱਤ ਹੈ।

ਮਨ ਦੀ ਹਾਲਤ ਬਾਹਰ ਦੀ ਦਿਸਦੀ ਦੁਨੀਆ ਤੇ ਲਿਸ਼ਕਾਰਾ ਪਾਂਦੀ ਹੈ। ਕਿਸੇ ਤੋਂ ਵਿਛੜ ਕੇ ਬੱਦਲਾਂ ਦੇ ਕਿੰਗਰੇ ਵੀ ਵੱਖ ਵੱਖ, ਦੂਰ ਦਰ ਤੇ ਨਿੱਖੜੇ ਨਿੱਖੜੇ ਲਗਦੇ ਹਨ। ਕਦੇ ਕੋਈ ਕੋਲ ਸੀ ਤਾਂ ਇਹ ਮਿਲੇ ਮਿਲੇ, ਕੋਲ ਕੋਲ ਤੇ ਨੇੜੇ ਨੇੜੇ ਮਲੂਮ ਹੁੰਦੇ ਸਨ । ਬੱਦਲਾਂ ਨੂੰ ਉੱਡਦਿਆ ਵੇਖ ਕੇ ਦਿਲ ਵੀ ਉੱਡਦਾ ਹੈ। ਜੀ ਕਰਦਾ ਹੈ ਇਕੋ ਉਡਾਰੀ ਵਿਚ 'ਪਿਆਰੇ' ਦੇ ਪਾਸ ਪੁੱਜ ਜਾਂ ਤੇ ਪਲ ਦੇ ਅੰਦਰ ਵਿਛੋੜੇ ਦੀਆਂ ਘੜੀਆਂ, ਸਾਲ ਸਾਲ ਬਨ ਕੇ ਬੀਤਦੀਆਂ ਘੜੀਆਂ, ਝਟ ਖ਼ਤਮ ਹੋ ਜਾਣ ਪਰ ਜਦੋਂ ਤਕ ਏਸਤਰਾਂ ਨਾਂ ਹੋਵੇ ਓਦੋਂ ਤਕ.........

ਬੱਦਲਾਂ ਤੋਂ ਹੇਠਾਂ ਉਤਰੇ! ਏਧਰ ਓਧਰ ਚਾਰੇ ਪਾਸੇ ਨਜ਼ਰ ਫੇਰਦਿਆਂ ਕੀ ਤੱਕਿਆ ? ਪਹਾੜੀਆਂ ਤੇ ਉਨ੍ਹਾਂ ਦੇ ਸਿਖਰ, ਬਰਫ ਦੀ ਆਸ ਕਰਦੇ ਤੇ ਦੁੱਖ-ਵਿਛੋੜਾ ਜਰਦੇ। ਅਸੀ ਵੀ ਮਨ ਨੂੰ ਸਮਝਾਇਆ, ਭਈ ! ਕੁਛ ਸਬਰ ਕਰ – ਬੇਕਰਾਰੀ ਜੀਵਨ ਨਹੀਂ।

ਖਿੱਲਰੀ ਖਿੱਲਰੀ ਧੁੰਦ ਵੇਖੀ। ਗੁਆਚੀਆਂ ਗੁਆਚੀਆਂ ਡੁਬਦੇ ਸੂਰਜ ਦੀਆਂ ਕਿਰਨਾਂ ਤੱਕੀਆਂ ਤੇ ਸਾਨੂੰ ਵੀ ਯਾਦ ਆ ਗਿਆ ਕੋਈ ਬੀਤਿਆ ਸਮਾਂ ਜਦ ਕੋਈ ਮਿਲਿਆ ਤੇ ਫੇਰ ਵਿਛੜ ਗਿਆ ਸੀ। ਮਨ ਫੇਰ ਡੁਲ੍ਹ ਪਿਆ ਤੇ ਹੰਝੂਆਂ ਨਾਲ ਭਿੱਜੀਆਂ ਸਤਰਾਂ ਬੇਵਸੀਆਂ ਹੋ ਕੇ ਪੁਛਣ ਲਗੀਆਂਕੀ — ਕਰੇ ਅਧੂਰਾ ਪਿਆਰ ?

## ਦੁਹਾਈ

ਅਜ਼ਾਦੀ ਦੀ ਕੀਮਤ—
ਪਾਕਿਸਤਾਨ।
ਦੋ ਟੁਕੜੇ,
ਅਭਾਗਾ
ਹਿੰਦੁਸਤਾਨ।
ਆਗੂਆਂ ਦਾ ਦੋਸ਼।
ਮੁਲਕ ਦੀ ਕਿਸਮਤ ਦਾ
ਫੈਸਲਾ ਕਰ ਕੇ—
ਫੇਰ ਆਈ ਏ ਹੋਸ਼।
ਦੱਸਨ
ਜਵਾਬ ਦੇਨ—
ਕਿਉਂ ?
ਅਜ਼ਾਦੀ ਦੀ ਦੇਵੀ ਅੱਗੇ
ਦਿੱਤੀ ਕੁਰਬਾਨੀ
ਪੰਜਾਬ ਦੀ।
ਬੰਗਾਲ ਦੀ।

ਕਿੱਥੇ ਗਈ ਸਿਆਸਤ
ਨੇਤਾਵਾਂ ਦੀ ਅੱਜ।
ਕਿਸਨੇ ਏਓਂ ਡੋਬੀ ਏ,
ਜਾਣ ਬੁੱਝ ਕੇ ਖ਼ੂਨ ਵਿੱਚ,
ਮਾਨੁਖਤਾ ਦੀ ਲੱਜ।
ਸਾਡੇ ਨੇਤਾ ਤੇ ਰਾਸ਼ਟਰ-ਪਤੀ
ਕਿਓਂ ਨਾਂ ਇਹ ਸਮਝੇ
'ਲੀਗੀਆਂ' ਦੀ ਚਾਲ ?
ਦੱਸਨ
ਜਵਾਬ ਦੇਨ–
ਅੱਜ ਮੁਲਕ
ਰੋ ਰੋ ਕੇ
ਕਰਦਾ ਏ ਸਵਾਲ।
ਇਕ ਪਾਸੇ ਓਧਰ
'ਦੋ ਕੌਮਾਂ' ਦਾ ਨਾਅਰਾ ਸੀ;
ਦੂਜੇ ਪਾਸੇ
ਕਹਿੰਦੇ ਸਨ ਇਹ–
ਅਸੀ ਸਾਰੇ ਭਾਈ ਭਾਈ।
ਓ ਕਦੋਂ ਅਸੀ ਸਮਝਾਂਗੇ ?
ਜੇ ਸਮਝੇ ਨਾਂ ਵੇਲੇ ਸਿਰ,
ਪੁਛੱਦੀ ਏ ਜੰਨਤਾ
ਦੇਂਦੀ ਏ ਦੁਹਾਈ।

ਇਕ ਐਸੀ ਸਰਬ-ਵਿਆਪਕ ਘਟਨਾਂ ਜਿਸ ਦੇ ਪਰਦੇ ਪਿੱਛੇ ਜਾਣ ਦੀ ਲੋੜ ਨਹੀਂ। ਹਿੰਦੁਸਤਾਨ ਨੂੰ ਅਜ਼ਾਦੀ ਮਿਲੀ ਪਰ ਉਸ ਦੇ ਟੁਕੜੇ ਟੁਕੜੇ ਕਰ ਕੇ। ਪੰਜਾਬ ਤੇ ਬੰਗਾਲ ਅਜ਼ਾਦੀ ਦੀ ਭੇਟ ਕਰ ਦਿੱਤੇ ਗਏ। ਪੰਜਾਬ ਦਾ ਪੂਰਬੀ ਟੁਕੜਾ ਤੇ ਬੰਗਾਲ ਦਾ ਪੱਛਮੀ ਪਾਸਾ ਸਾਨੂੰ ਮਿਲਿਆ ਤੇ ਬਾਕੀ ਪਾਕਿਸਤਾਨ ਦੇ ਹਵਾਲੇ ਕਰ ਦਿੱਤਾ ਗਿਆ। ਅਜ਼ਾਦੀ ਦਾ ਮੰਦਰ ਉਸਰਿਆ ਪਲ ਲੱਖਾਂ ਖੋਪਰੀਆਂ ਉੱਤੇ।

ਇਹ ਖ਼ਿਆਲ ਮੇਰੇ ਉਦੋਂ ਸਨ ਜਦ ਅਜ਼ਾਦੀ ਹਾਲੀ ਕੁਝ ਦਿਨਾਂ ਦਾ ਬੱਚਾ ਹੀ ਸੀ। ਖ਼ਿਆਲ ਰਿੱਝਦੇ ਰਹੇ ਅੰਦਰੇ ਅੰਦਰ ਪਰ ਖਿੱਚੜੀ ਤਿਆਰ ਹੋਇਆਂ ਹਾਲੀ ਕੋਈ ਜ਼ਿਆਦਾ ਵਕਤ ਨਹੀਂ ਹੋਇਆ।

ਅੱਜ ਕਈਆਂ ਦਿਲਾਂ ਦੇ ਸਾਂਝੇ ਖ਼ਿਆਲ ਮੇਰੀ 'ਦੁਹਾਈ' ਨੂੰ ਅਪਨੇ ਅਪਨੇ ਦੁੱਖਾਂ ਅਨੁਸਾਰ ਅਪਨੀ ਅਪਨੀ ਹੇਕ ਵਿਚ ਦੁਹਰਾ ਰਹੇ ਹਨ।

ਅਸੀ ਅਪਨੇ ਆੱਗੂਆਂ ਨੂੰ ਸਤਕਾਰਦੇ ਹਾਂ। ਸਾਨੂੰ ਉਨ੍ਹਾਂ ਦੀਆਂ ਕੁਰਬਾਨੀਆਂ ਤੇ ਮਾਣ ਹੈ। ਉਹ ਸਾਡੇ ਅਪਨੇ ਹਨ ਤੇ ਅਸੀ ਉਨ੍ਹਾਂ ਨੂੰ ਪੁੱਛ ਸਕਦੇ ਹਾਂ ਜੰਨਤਾ ਦੀ ਦੁੱਖ-ਭਰੀ ਆਵਾਜ਼ ਵਿੱਚ ਕਿ ਇਸਤਰਾਂ ਕਿਉਂ ਹੋਇਆ ?

*

## ਆਵੋ......

ਦਿਨ ਹੋਵੇ, ਰਾਤ ਹੋਵੇ ।
ਸ਼ਾਮ, ਪਰਭਾਤ ਹੋਵੇ ।
ਹਰਦਮ ਨੇ ਖ਼ਿਆਲ ਤੇਰੇ ।
ਆਵੋ ਮਹੀਵਾਲ' ਮੇਰੇ ।

ਬਿਰਹੋਂ ਹੈ ਦੁੱਖ ਭਾਰਾ ।
ਦਿੱਸੇ ਨ ਕੋਈ ਚਾਰਾ ।
ਤੱਕਨੇਆਂ ਚਾਰ ਚੁਫੇਰੇ ।
ਆਵੋ......................

ਸੋਚਾਂ—ਹੇ ਮੇਰੇ ਨੱਥੀ!
ਜੀਵਨ ਦੇ ਬਨ ਕੇ ਸੱਥੀ
ਲਾਏ ਕਿਓਂ ਵੱਖਰੇ ਡੇਰੇ।
ਆਵੋ......................

ਰੁੱਸਿਓ! ਮਨਾਵਨੇ ਆਂ।
ਤਰਲੇ ਪਏ ਪਾਵਨੇ ਆਂ।
ਪਾਵੋ ਕਦੀ ਤਾਂ ਫੇਰੇ।
ਆਵੋ......................?

ਪਿਆਰਾਂ ਦੇ ਛੰਦ ਗਾ ਕੇ ।
ਵੱਟ ਵੱਟ ਕੇ ਫੰਦ ਪਾ ਕੇ ।
ਕੀਤੇ ਨੇ ਕਿੱਦਾਂ ਜੇਰੇ ।
ਆਵੋ......................

ਪਿਆਰ ਨੂੰ ਪਿਆਰ ਕੁਦਰਤੀ ਹੈ । ਵਿੱਛੜ ਕੇ ਜੇ ਇਕ ਦੇ ਦਿਲ ਨੂੰ ਕੁਛ ਕੁਛ ਹੁੰਦਾ ਹੈ ਤਾਂ ਦੂਸਰੇ ਨੂੰ ਵੀ ਅਵੱਸ਼ ਐਓਂ ਪ੍ਰਤੀਤ ਹੁੰਦਾ ਹੈ ਜਿਵੇਂ ਕੋਈ ਚੀਜ਼ ਗੁਆਚੀ ਗੁਆਚੀ ਹੈ । ਸਮਾਂ ਬੀਤਦਾ ਹੈ ਪਰ ਯਾਦ ਪਿੱਛਾ ਨਹੀਂ ਛੱਡਦੀ। ਦਿਨ ਹੋਵੇ ਜਾਂ ਰਾਤ 'ਹਰ ਦਮ ਨੇ ਖ਼ਿਆਲ ਤੇਰੇ' । ਚਾਰ ਚੁਫੇਰੇ ਨਜ਼ਰ ਦੌੜਦੀ ਹੈ, ਏਦਰ ਓਧਰ ਤੱਕੀਦਾ ਹੈ ਕਿ 'ਕੋਈ' ਆਵੇ । ਜੀਵਨ ਦਾ ਸਾਥ ਮਿਲਿਆ ਵੀ ਪਰ ਫਰਜ਼ ਫਰਜ਼ ਰਹੇ ਤੇ ਦੀਵਾਰ ਬਨ ਕੇ ਵਿੱਚ ਆ ਖਲੋਤੇ । ਇਕ ਪਾਸੇ 'ਇਕ' ਚਲਾ ਗਿਆ ਤੇ ਦੂਜੇ ਪਾਸੇ 'ਦੂਜਾ'—ਵੱਖਰੇ ਵੱਖਰੇ ਡੇਰੇ ਲਗ ਗਏ । ਹਾਂ ਪਰ ਦਿਲ ਕੱਠੇ ਸਨ, ਕੱਠੇ ਰਹੇ ਤੇ ਵਿਰਲਾਪ ਕਰਦੇ ਰਹੇ । ਪਿਆਰ ਦੇ ਛੰਦ ਗਾਏ ਤੇ ਸੁਣਾਏ ਯਾਦ ਆ ਰਹੇ ਸਨ । ਪ੍ਰੀਤ ਦੀਆਂ ਗੰਢਾਂ ਵੱਟ ਵੱਟ ਕੇ, ਘੁੱਟ ਘੁੱਟ ਕੇ ਪੱਕੀਆਂ ਕੀਤੀਆਂ ਗਈਆਂ ਸਨ ਤੇ ਫੇਰ ਵਿਛੋੜਾ ਕਿਓਂ ?– ਏਸ ਭੇੜੇ ਦਾ ਕੀ ਕੰਮ ? ਕਿਸੇ ਬਿਜੋਗਨ ਦੇ ਕੁੱਠੇ ਦਿਲ ਵਿੱਚੋਂ ਇਹ ਸਦਾਅ ਨਿਕਲਦੀ ਰਹਿੰਦੀ ਸੀ, ਮਹੀਂਵਾਲ ਜੀ ! ਆਵੋ......ਆਵੋ......ਆਵੋ......

*

# ਸ੍ਰੀ ਗੁਰੂ ਰਾਮ ਦਾਸ

ਆ ਗਿਐ ਓਹ ਦਿਨ ਸੁਭਾਗ,
ਜਾਗੇ ਨੇ ਅਜ ਮੇਰੇ ਭਾਗ,
ਖ਼ੁਸ਼ੀਆਂ ਦਾ ਇਕ ਮਿੱਠਾ ਰਾਗ,
ਗੌਨਾਂ ਹਾਂ ਮੈਂ ਵਿਚ ਸਰੂਰ।

ਰਾਮਦਾਸ ਗੁਰੂ ! ਧਨ ਤੇਰੀ ਸੇਵਾ,
ਧਨ 'ਅਮਰ' ਹੈ ਮਿਲਿਆ ਮੇਵਾ;
ਆਪ ਪੁਜਾਰੀ ਆਪੇ ਦੇਵਾ,
ਨੇੜੇ ਵੀ ਹੈਂ, ਆਪੇ ਦੂਰ।

ਵਾਹਵਾ ਹੈ ! ਹਰੀ ਮੰਦਰ ਤੇਰਾ,
ਦੁਖ ਰੋਗ ਦਾ ਭੰਨੇ ਡੇਰਾ,
ਮਨ ਵਿਚ ਉਪਜੇ ਪ੍ਰੇਮ ਵਧੇਰਾ,
ਤਕ ਰਸੀਏ, ਰੰਗ-ਰੱਤੇ ਚੂਰ।

ਵੇਖ ਭਾਲ ਕੇ ਦੇਸ ਬਦੇਸ,
ਲੱਭਾ ਏਂ ਇਕ ਤੂੰ ਦਰਵੇਸ਼,
ਕੀ ਆਖਾਂ ਕੀ ਤੇਰਾ ਵੇਸ,
ਖ਼ਾਲਸ ਏਂ ਤੂੰ ਰੱਬੀ ਨੂਰ।

ਸ਼ਹਿਨਸ਼ਾਹ ! ਅਰਸ਼ਾਂ ਦੇ ਵਾਲੀ,
ਮੋੜ ਨਾ ਸਾਨੂੰ ਐਵੇਂ ਖ਼ਾਲੀ,
ਦਰ ਤੇਰੇ ਦੇ ਹਾਂ ਸੁਆਲੀ,
ਚਰਨਾਂ ਦੇ ਵਿਚ ਕਰ ਮਨਜ਼ੂਰ।

ਸਾਡੀ ਚੌਥੀ ਪਾਤਸ਼ਾਹੀ, ਸ੍ਰੀ ਗੁਰੂ ਰਾਮ ਦਾਸ ਜੀ, ਆਪਣੇ ਲਾਹੌਰ ਦੀ ਬੋਲੀ ਵਿਚ ਆਖਣ ਵਾਲੇ 'ਹਮ ਕੀਰੇ ਕਿਰਮ ਸਤਗੁਰ ਸਰਣਾਈ, ਕਰ ਦਇਆ ਨਾਮ ਪਰਗਾਸ' – ਨਿਮ੍ਰਤਾ ਦੀ ਮੂੰਹ-ਬੋਲਦੀ ਤਸਵੀਰ। ੧੯੩੮ ਵਿਚ ਗੁਰਪੁਰਬ ਦੇ ਸਮੇਂ ਲਾਹੌਰ ਰੇਡੀਓ ਸਟੇਸ਼ਨ ਤੋਂ ਮੰਗ ਆਈ ਛੋਟੇ ਜਹੇ ਅੱਧੇ ਪੌਣੇ ਘੰਟੇ ਦੇ ਪਰੋਗਰਾਮ ਦੀ। ਸਾਡਾ ਹਿੱਸਾ ਪਰੋਗ੍ਰਾਮਾਂ ਵਿਚ ਏਸੇ ਤਰ੍ਹਾਂ ਨਿਸਬਤ ਤਨਾਸਬ ਨਾਲ ਹੀ ਹੋਇਆ ਕਰਦਾ ਸੀ ਤੇ ਏਸ ਲਈ ਸਾਨੂੰ ਇਹ ਦਯਾਲਤਾ ਕੋਈ ਨਵੀਂ ਨਾ ਜਾਪੀ। ਖ਼ੈਰ, ਕੁਛ ਅਸੀ ਗਰਮ ਹੋਏ ਤੇ ਕੁਛ ਸਟੇਸ਼ਨ ਡਰੈਕਟਰ ਸਾਹਿਬ ਨਰਮ ਹੋ ਗਏ ਤੇ ਇਸ ਤਰ੍ਹਾਂ ਕਰ ਕੇ ਅਖ਼ੀਰ ਪਰੋਗਰਾਮ ਖਿੱਚ ਖਿਚਾ ਕੇ ਡੇਢ੍ਹ ਘੰਟੇ ਦਾ ਹੋ ਗਿਆ। ਉਸ ਸਾਲ, ਉਸ ਸੁਭਾਗੀ ਦਿਨ ਤੇ, ਉਸ ਰੱਬੀ ਨੂਰ ਦੀ ਸਿਫਤ ਗਾਂਦਿਆਂ, ਮੈਂ ਆਪਣੇ ਖ਼ਿਆਲ ਸ਼ਹਿਨਸ਼ਾਹ, ਅਰਸ਼ਾਂ ਦੇ ਵਾਲੀ ਅਗੇ ਰਖੇ – ਆਵਾਜ਼ ਦੀ ਦੁਨੀਆ ਵਿਚ, ਅਤੇ ਸਨਿਮ੍ਰ ਬੇਨਤੀ ਕੀਤੀ ਕਿ 'ਓਹ' ਏਸ ਸਵਾਲੀ ਨੂੰ ਆਪਣੇ ਚਰਨਾਂ ਵਿਚ ਥਾਂ ਦੇਵੇ।

# ਕਿਵੇਂ ਮੌਲਦੀ ਹਸਤੀ ਮੇਰੀ ?

ਵੇਚਿਆ ਮੈਂ ਦਿਲ
ਇਕ ਦਿਲ ਦੇ ਬਦਲੇ।
ਮੰਗਿਆ ਸਿਰਫ ਪਿਆਰ
ਪਿਆਰ ਦੇ ਬਦਲੇ।

ਵੇਚਿਆ ਮੈਂ ਜਿਸਮ
ਇਕ ਓਪਰੀ ਥਾਵੇਂ।
ਬੇਦਿਲ ਆਦਮੀ ਕੀ ਏ ?
ਜੀਵੇ ਹੀ ਭਾਵੇਂ।

ਵੇਚਿਆ ਮੈਂ ਦਿਮਾਗ
ਦੋ ਰੋਟੀਆਂ ਕਾਰਨ।
ਸੋਚਿਆ ਮਤ ਸ਼ੌਕ
ਭੁੱਖਾ ਹੀ ਮਾਰਨ।

ਵੇਚ ਵਾਚ ਕੇ ਸਾਰੀ ਪੂੰਜੀ,
ਬਾਕੀ ਏ
ਹੁਣ ਲੋਥ ਅਜਾਣ।
ਕਿਵੇਂ ਮੌਲਦੀ ਹਸਤੀ ਮੇਰੀ ?
ਸਮਝਦੇ ਜੋ 'ਨਦਾਨ'।

ਮੇਰੀ ਇਕ ਸਖ਼ਤ ਨਜ਼ਮ ਜਿਸ ਦੇ ਲਿਖਨ ਤੋਂ ਬਾਅਦ ਮੈਨੂੰ ਖ਼ਤਰਾ ਹੈ ਕਈਆਂ ਮਹਾਜ਼ਾਂ ਤੋਂ । ਸੱਚਾਈ ਦਾ ਵਰਨਨ ਸ਼ਾਇਦ ਮੈਨੂੰ ਹੋਰ ਬਦਨਾਮ ਕਰ ਦੇਵੇ ਤੇ ਮੈਂ ਅੰਦਣ ਖ਼ਾਨੇ ਘੁਰਘੁਰਾਂ ਦਾ ਨਿਸ਼ਾਨਾ ਬਨ ਜਾਵਾਂ ਜਾਂ ਖ਼ਬਰੇ ਏਸ ਤੋਂ ਵੀ ਵੱਧ ਕਿਤੇ ਕਿਤੇ ਉਂਗਲੀਆਂ ਵੀ ਉਠ ਜਾਣ ਮੇਰੇ ਵਲ । ਖ਼ੈਰ ਕੋਈ ਡਰ ਨਹੀਂ ਮੈਂ ਮਜਬੂਰ ਸਾਂ ਸਾਫ ਸਾਫ ਲਿਖਨ ਤੋਂ । ਦੋ ਹੀ ਸੂਰਤਾਂ ਸਨ– ਜਾਂ ਤੇ ਮੈਂ ਅਪਨੇ ਆਪ ਨੂੰ ਧੋਖਾ ਦੇਂਦਾ ਤੇ ਜਾਂ ਦੁਨੀਆ ਦੀ ਨਾਰਾਜ਼ਗੀ ਦੀ ਪਰਵਾਹ ਕਰਦਾ । ਮੈਂ ਇਨਾਂ ਵਿਚੋਂ ਸੱਚਾਈ ਨੂੰ ਪਹਿਲੀ ਥਾਂ ਦਿੱਤੀ ਹੈ ਤੇ ਸੱਚਾਈ ਇਹ ਹੈ ਕਿ ਮੈਂ ਕਈ ਚੀਜ਼ਾਂ ਵੇਚੀਆਂ ਹਨ ਜ਼ਿੰਦਗੀ ਵਿਚ ਤੇ ਹੁਣ ਬਾਕੀ ਕੀ ਰਹਿ ਗਿਆ ਹੈ–ਇਕ ਲੋਥ ਅਜਾਣ । ਖ਼ਰੀਦਾਰ–ਨਦਾਨ ਖ਼ਰੀਦਾਰ ਜਿਨ੍ਹਾਂ ਦਿਲ, ਦਿਮਾਗ਼ ਤੇ ਜਿਸਮ ਖ਼ਰੀਦਨ ਦੀ ਖੇਚਲ ਕੀਤੀ ਓਹ ਸਾਰੇ ਮੈਨੂੰ ਸਮਝਨ ਤੋਂ ਕਾਸਰ ਰਹੇ ਹਨ ਤੇ ਏਸੇ ਲਈ ਮੇਰੀ ਹਸਤੀ ਨਾਕਾਰੀ ਰਹਿ ਗਈ ਹੈ ਪਰ ਖ਼ਿਆਲ ਔਂਦਾ ਹੈ ਕਿ ਇਹ ਕਿਵੇਂ ਮੌਲਦੀ ਜੇ ਖ਼ਰੀਦਾਰ ਕੁਝ ਸਮਝ ਰਖਦੇ ਤੇ ਇਕ ਅਪਰਫੁੱਲਤ ਚੀਜ਼ ਨੂੰ ਪਰਫੁੱਲਤ ਕਰਦੇ ।

# ਗ਼ਰੀਬ ਵਿਚਾਰੇ !

ਮੈਂ ਇਹ ਫੱਲ ਨਹੀਂ ਖਾਣੇ ।
ਹਜ਼ਾਰਾਂ, ਲੱਖਾਂ, ਕਰੋੜਾਂ ਤਰਸਨ
ਇਕ ਰੋਟੀ ਦੇ ਟੁਕੜੇ ਨੂੰ,
ਜੀਊਂਦੇ ਮਰਦੇ ਭੁੱਖੇ-ਭਾਣੇ ।
ਮੈਂ ਇਹ ਫੱਲ ਨਹੀਂ ਖਾਣੇ ।

ਅਮੀਰਾਂ ਲਈ
ਕਿੰਨਾ ਕੁਝ ਏ
ਫਾਲਤੂ ਹੀ ।
ਗ਼ਰੀਬਾਂ ਲਈ
ਕਿੱਨਾ ਕੁਝ ਨਹੀਂ
ਜ਼ਰੂਰੀ ਵੀ ।
ਗ਼ਰੀਬ ਵਿਚਾਰੇ !
ਪੇਟ ਦੀ ਅੱਗ ਬੁਝਾਣ ਕਿਵੇਂ ਉਹ ?
ਅਪਨੇ ਹੱਕ ਜਮਾਂਦਰ ਭਾਵੇਂ,
ਦੁਨੀਆਂ ਨੂੰ ਸੁਝਾਣ ਕਿਵੇਂ ਉਹ ?
ਲੈ ਜਾਓ ਦੂਰ
ਅੰਬ ਤੇ ਕੇਲੇ ।
ਬਥੇਰਾ ਹੁਣ ਤਕ
ਇਹ ਸਾਡੇ ਦਿਲਾਂ ਨਾਲ ਖੇਲੇ ।
ਮੈਨੂੰ ਦਿਉ ਸੁੱਕੀ ਰੋਟੀ ਦੇ ਉਹ ਟੁਕੜੇ,
ਜੋ ਨਹੀਂ ਕਿਸੇ ਹੋਰ ਨੇ ਖਾਣੇ ।
ਮੈਂ ਇਹ ਫੱਲ ਨਹੀਂ ਖਾਣੇ ।

ਇਕ ਵੇਰ ਕੁਝ ਫੱਲ ਮੇਰੇ ਅੱਗੇ ਟਖੇ ਗਏ। ਕਿਧਰੇ ਬਾਹਰ ਬਰਾਂਡੇ ਵਿੱਚ ਬੈਠੇ ਹੋਏ ਸਾਂ ਤੇ ਗੱਪਾਂ ਚਲ ਰਹੀਆਂ ਸਨ। ਹਾਲਾਤ ਨੇ ਪ੍ਰੇਰਨਾ ਦੇਣੀ ਸੀ ਸੋ ਏਸਤਰਾਂ ਹੋਇਆ ਕਿ ਬੈਠਿਆਂ ਹਾਲੀ ਕੁਝ ਦੇਰ ਹੀ ਹੋਈ ਸੀ ਕਿ ਇਕ ਮੰਗਤਾ ਆ ਖੜੋਤਾ ਤੇ ਰੋਟੀ ਮੰਗਨ ਲੱਗਾ। ਮੇਰੀ ਨਜ਼ਰ ਪਲੇਟ ਤੋਂ ਹਟ ਕੇ ਮੰਗਣ ਵਾਲੇ ਵੱਲ ਗਈ ਤੇ ਫੇਰ ਉਸ ਤੋਂ ਵੀ ਅੱਗੇ, ਜਾਦੂ-ਲਾਲਟੈਣ ਨਾਲ ਦਿਖਾਈਆਂ ਤਸਵੀਰਾਂ ਵਾਂਗ ਕਈ ਚਲਦੀਆਂ ਫਿਰਦੀਆਂ ਲਾਸ਼ਾਂ ਵਲ। ਮੈਂ ਏਸ ਧਰਤੀ ਦੇ ਲੱਖਾਂ ਕਰੋੜਾਂ ਲਾਲਾਂ ਨੂੰ ਇਕ ਇਕ ਰੋਟੀ ਦੇ ਟੁਕੜੇ ਲਈ ਤਰਸਦਿਆਂ ਵੇਖਿਆ। ਦਿਲ ਵਿਚ ਦਰਦ ਆਇਆ ਤੇ ਮੈਂ ਸੋਚਿਆ ਕਿ ਇਹ ਕਿਧਰ ਦਾ ਨਿਆਂ ਹੈ ਕਿ ਮੈਂ ਤੇ ਫੱਲ ਖਾਵਾਂ ਅਤੇ ਕਈ ਗ਼ਰੀਬ ਵਿਚਾਰੇ ਰੋਟੀਓਂ ਵੀ ਆਤਰ ਹੋਣ। ਸੋਚਦਿਆਂ ਸੋਚਦਿਆਂ, ਖ਼ਿਆਲਾਂ ਦੀ ਲੜੀ ਟੁੱਟੀ ਤੇ ਨਜ਼ਰ ਫੇਰ ਅੱਗੇ ਰਖੀ ਪਲੇਟ ਵਲ ਗਈ। ਮੈਂ ਸਾਥੀਆਂ ਨੂੰ ਆਖਿਆ, ਉਹੋ ਸਤਰ ਜੋ ਏਸ ਨਜ਼ਮ ਦੀ ਪਹਿਲੀ ਸਤਰ ਹੈ – ਕਿ ਮੈਂ ਇਹ ਫੱਲ ਨਹੀਂ ਖਾਣੇ ਤੇ ਪਲੇਟ ਚੁਕ ਕੇ ਉਸ ਮੰਗਤੇ ਦੀ ਝੋਲੀ ਵਿਚ ਪਾ ਦਿੱਤੀ।

# ਚਾਹਨਾਂ

ਇਕ ਚਾਹਣਾਂ ਮੇਰੀ
ਓ ਜਾਣਨ ਵਾਲੇ !

ਇਕ ਪ ਸੇ 'ਸ਼ੱ ਲੀ'।
ਫਿਕਰਾਂ ਤੋਂ ਖ਼ੱ ਲੀ।
ਪਿਆ ਗਿੱ ਧੇ ਮਾਰੇ।
ਕਰੇ ਦਿਲ ਦੇ ਕਾਰੇ।
ਸਮਝੇ ਕਿ ਨਹੀਂ ਮੁੜ ਕੇ।
ਔਣਾ ਫਿਰ ਇਸ ਜਗ ਤੇ।
ਸੋ ਖਾਉ ਤੇ ਪੀਉ।
ਖ਼ੁਸ਼ੀਆਂ ਵਿਚ ਜੀਉ।
ਕੀ ਉਸ ਦੇ ਚਾਲੇ ?
ਓ ਜਾਣਨ ਵਾਲੇ !

ਇਕ ਪਾਸੇ ਹਾਵੇ।
ਹੱਡਾਂ ਦੇ ਖਾਵੇ।

ਬਸ ਅੱਥਰੂ ਖਾਰੇ ।
ਵਗਦੇ ਬੇਮੁਹਾਰੇ ।
ਬੇਰਸ-ਰਸਾ ਮੇਲਾ ।
ਜੀਵਨ ਕੀ ਝਮੇਲਾ ?
ਹਰ ਵਕਤ ਉਦਾਸੀ ।
ਕਦੀ ਹੌਕੇ ਹਾਵੇ,
ਕਦੀ ਅੱਥਰੂ ਖਾਰੇ,
ਇਕ ਗੇੜ ਚੁਰਾਸੀ ।
ਕਹੇ ਫਰਕ ਨਿਰਾਲੇ !
ਓ ਜਾਣਨ ਵਾਲੇ !

ਕੀ ਕਾਰਨ ਅੜੀਏ !
ਫਿਕਰਾਂ ਨੇ ਖਾਧੀ,
ਦੁੱਖਾਂ ਦੀਏ ਸੜੀਏ !
ਕਿੱਥੇ ਉਹ ਜਵਾਨੀ ?
ਪਿਆਰ ਦੀ ਦੁਨੀਆਂ 'ਚ
'ਦੋ ਦਿਲਾਂ' ਦੀ ਕਹਾਣੀ ।
ਕਿੱਥੇ ਉਹ ਮਸਤੀ ?
ਯਾਦਾਂ ਵਿਚ ਡੁੱਬੀ
ਭੁੱਲੀ ਹੋਈ ਹਸਤੀ ।
ਕਿਉਂ ਬਦਲੀ ਹੈ ਕਾਇਆ ?
ਦਸ ਖੋਲ੍ਹ ਕੇ ਵਿੱਥਿਆ-
ਕੀ ਵੇਦਨਾਂ ਤੇਰੀ ?
ਇਹ ਚਾਹਣਾਂ ਮੇਰੀ ।

ਇਕ ਚਾਹਣਾਂ ਮੇਰੀ
ਓ ਜਾਣਨ ਵਾਲੇ !
ਦੇਹ ਐਸੀ ਸ਼ਕਤੀ।
ਬਨ ਜਾਵਾਂ ਵਿਯਕਤੀ।
ਇਕ ਚੁੰਭਕ ਵਾਂਗਰ–
ਸਾਗਰ ਦੇ ਸੀਨੇ ਵਿੱਚ,
ਜਿਓਂ ਸੁੱਤੀਆਂ ਛੱਲਾਂ ਨੂੰ
ਖਿੱਚ ਲਿਆਵੇ ਚੰਦਾ।
ਤਿਵੇਂ ਦੁੱਖੜੇ ਸੁੱਤੇ
ਕਿਸੇ ਹਿਕੜੀ ਅੰਦਰ,
ਖਿੱਚ ਸਕੇ ਬੰਦਾ।
ਲੈ ਭਾਰੇ ਦੁੱਖਾਂ ਦੇ
ਮੈਂ ਵਾਪਸ ਫੇਰਾਂ
ਬ੍ਰਹਿਮੰਡ ਸੁੱਖਾਂ ਦੇ।
ਇਕ ਇਕ ਦੇ ਬਦਲੇ।
ਓ ਜਾਣਨ ਵਾਲੇ !

ਜਾਂ ਬਾਬਰ ਵਾਂਗ–
ਵਟਾਂਦਰਾ ਕਰ ਕੇ,
ਕਰਾਂ ਪੂਰੀ ਤਾਂਘ।
ਓਹਦੇ ਗਿਰਦੇ ਗਿਰਦੇ।
ਇਕ ਸੱਚੇ ਦਿਲ ਨਾਲ
ਪਰਕਰਮਾਂ ਕਰ ਕੇ।
ਮੈਂ ਆਖਾਂ ਲੇ ਲਏ ।

ਤੇਰੇ ਦਿਲ ਨੂੰ ਖਾਂਦੇ
ਸਭ ਦੁੱਖੜੇ ਲੈ ਲਏ ।
ਤੇਰੇ ਹੌਕੇ ਮੇਰੇ ।
ਹੁਣ ਅੱਜ ਤੋਂ ਲੈ ਕੇ,
ਮੇਰੇ ਹਾਸੇ ਤੇਰੇ ।
ਇਹ ਕਲਪਨਾ ਮੇਰੀ ।
ਮੁੱਕ ਜਾਏ ਕਦੀ ਤੇ
ਇਕ ਤੜਫਨਾਂ ਮੇਰੀ ।

ਓ ਜਾਣਨ ਵਾਲੇ !
ਇਕ ਚਹਾਨਾਂ ਮੇਰੀ ।

ਜ਼ਿੰਦਗੀ ਵਿੱਚ ਕਈ ਐਹੋ ਜਹੇ ਮੌਕੇ ਆ ਜਾਂਦੇ ਹਨ ਜਦ ਦੋ ਵੱਖਰੇ ਵੱਖਰੇ ਦਿਲ ਕਿਸੇ ਤੀਸਰੇ ਦਿਲ ਨੂੰ ਅਪਨੀ ਅਪਨੀ ਥਾਂ ਲੋਚਦੇ ਹਨ। ਇਕ ਚੀਜ਼ ਇਕ ਵਕਤ ਤੇ ਇਕੋ ਦੀ ਹੋ ਸਕਦੀ ਹੈ ਤੇ ਅਖ਼ੀਰ ਹੋ ਜਾਂਦੀ ਹੈ। ਦੋ ਦਿਲ ਮਿਲ ਜਾਂਦੇ ਹਨ ਪਰ ਇਕ ਤੀਸਰਾ ਟੁਟ ਜਾਂਦਾ ਹੈ। ਟੁੱਟੇ ਹੋਏ ਦਿਲ ਦੀ ਆਵਾਜ਼ ਮਿਲੇ ਹੋਏ ਦਿਲਾਂ ਦੀਆਂ ਆਵਾਜ਼ਾਂ ਕੋਲੋਂ ਵੱਖਰੀ ਹੁੰਦੀ ਹੈ। ਕੋਈ ਖ਼ੁਸ਼ ਹੁੰਦਾ ਹੈ ਕੁਛ ਲੱਭਕੇ ਤੇ ਕੋਈ ਦੁਖੀ ਹੁੰਦੀ ਹੈ ਓਹੋ ਕੁਛ ਗੁਆ ਕੇ। ਕਿਸੇ ਦੇ ਪੱਲੇ ਖ਼ੁਸ਼ੀਆਂ ਹਨ, ਫਿਕਰਾਂ ਤੋਂ ਖ਼ਾਲੀ ਜ਼ਿੰਦਗੀ ਹੈ ਤੇ ਹੱਸਿਆ ਦੀ ਗੂੰਜ ਹੌਕਿਆਂ ਨੂੰ ਸੁਣਨ ਹੀ ਨਹੀਂ ਦੇਂਦੀ। ਦੂਜੇ ਪਾਸੇ ਕਿਸੇ ਕਲ ਕੁਝ ਵੀ ਨਹੀਂ ਤੇ ਜੀਵਨ-ਪੂੰਜੀ ਲੁਟ ਚੁਕੀ ਹੈ। ਕੋਈ ਸਾਥੀ ਨਹੀਂ, ਹਾਂ ਕਿਸੇ ਦੀ ਯਾਦ ਜ਼ਰੂਰ ਜੀਵਨ ਦਾ ਸਾਥ ਦੇ ਰਹੀ ਹੈ—ਬਸ। 'ਬਾਬਰ ਬਾ ਐਸ਼ ਕੋਸ਼ ਕਿ ਆਲਮ ਦੁਬਾਰਾ ਨੇਸਤ' ਦੀ ਨੀਤੀ ਤੇ ਟੋਟਿਆ ਹੋਇਆ ਜੀਵਨ ਦਿਲ ਦੇ ਕਾਰੇ ਕਰੀ ਜਾਂਦਾ ਹੈ ਤੇ ਗਿੱਧੇ ਮਾਰ ਮਾਰ, ਖ਼ੁਸ਼ ਹੋ ਹੋ, ਜੀਵਨ ਲੰਘਾਈ ਜਾਂਦਾ ਹੈ ਪਰ ਕਦੀ ਅਚਾਨਕ ਕੋਈ ਰੜਕ ਪੈਂਦੀ ਹੈ ਤੇ ਕਿਸੇ ਦੇ ਬੇ-ਮੁਹਾਰੇ ਹੰਝੂ ਸੋਚੀਂ ਪਾ ਦੇਂਦੇ ਹਨ ਤੇ ਮੂੰਹੋਂ ਬੇ ਅਖ਼ਤਿਆਰ ਨਿਕਲਦਾ ਹੈ

ਕਹੇ ਫਰਕ ਨਿਰਾਲੇ ?

ਓ (ਰੱਬਾ!) ਜਾਣਨ ਵਾਲੇ !

*

ਦਿਲ ਕਰਦਾ ਹੈ, ਆਦਮੀ ਪੁੱਛੇ, ਦੁੱਖ ਦਾ ਕਾਰਨ। ਦਿਲ ਜਾਣਦਾ ਹੈ ਉਸ ਦੁੱਖ ਦਾ ਕਾਰਨ ਪਰ ਅਨਜਾਣ ਬਨ ਕੇ ਲੁਕਾਂਦਾ ਹੈ। ਭੁੱਲਨ ਦੀ ਕੋਸ਼ਸ਼ ਕਰਦਾ ਹੈ ਕਿ ਉਸ ਨੇ ਆਪ ਕਿਸੇ ਦੀ ਜ਼ਿੰਦਗੀ ਨੂੰ ਇਹ ਕੁਝ ਬਨਾ ਦਿੱਤਾ। ਉਸ ਦੀ ਬਦਲੀ ਹੋਈ ਹਾਲਤ ਵੇਖੀ ਨਹੀਂ ਜਾਂਦੀ। ਉਸਦੀ ਜਵਾਨੀ ਕਿੱਥੇ ਗਈ ? ਕਿਥੇ ਗਈ ਉਸਦੀ ਮਸਤੀ ? ਕੌਣ ਲੈ ਗਿਆ ਉਹਦੀ ਪਿਆਰ ਦੀ ਦੁਨੀਆਂ ਖੋਹ ਕੇ ? ਕੀ ਵੇਦਨਾਂ ਹੈ ਉਸਦੀ ਦਰਦ-ਭਰੀ ? ਇਹ ਸਵਾਲ ਸਵਾਲ ਹੀ ਰਹਿ ਜਾਂਦੇ ਹਨ, ਜਵਾਬ ਨਹੀਂ ਔੜਦਾ।

ਕੋਈ ਪੁਰਾਣਾ ਪਿਆਰ ਕਦੀ ਫੇਰ ਜਾਗਦਾ ਹੈ। ਇਕ ਚਾਹਣਾਂ ਮਨ ਵਿੱਚ ਆਂਦੀ ਹੈ। ਜੀਅ ਕਰਦਾ ਹੈ ਚੁੰਭਕ ਵਾਂਗਰ ਕਿਸੇ ਦੇ ਦੁੱਖ ਚੁਕ ਲਵਾਂ। ਖਿੱਚ ਲਵਾਂ ਹਿਕੜੀ ਦੇ ਅੰਦਰ ਸੁੱਤੇ ਹੋਏ ਕਿਸੇ ਦੇ ਗ਼ਮ, ਐਤੂੰ ਜਿਵੇਂ ਚੰਦਾ ਖਿੱਚ ਲੈਂਦਾ ਹੈ ਸੁੱਤੀਆਂ ਹੋਈਆਂ ਸਮੁੰਦਰ ਦੀਆਂ ਛੱਲਾਂ ਨੂੰ। ਦੁੱਖ ਲੈ ਲਵਾਂ, ਸੁੱਖ ਦੇ ਦੇਵਾਂ – ਬ੍ਰਹਿਮੰਡ ਸੁੱਖਾਂ ਦੇ, ਸਾਰੇ ਦੁੱਖਾਂ ਦੇ ਭਾਰਿਆਂ ਬਦਲੇ। ਕੀ ਮੇਰੀ ਇਹ ਤਾਂਘ ਪੂਰੀ ਨਹੀਂ ਸਕਦੀ ?

ਇਹ ਤਾਂਘ ਕਿੱਦਾਂ ਪੂਰੀ ਹੋਵੇ ? ਸ਼ਾਇਦ ਬਾਬਰ ਵਾਂਗ ਵਟਾਂਦਰਾ ਕਰ ਕੇ। ਇਕ ਸੱਚੇ ਦਿਲ ਨਾਲ ਕਿਸੇ ਦੇ ਗਿਰਦੇ ਗਿਰਦੇ ਪਰਕਰਮਾਂ ਕਰਾਂ ਤੇ ਆਖਾਂ ਕਿ ਅੱਜ ਤੋਂ ਲੈ ਕੇ ਉਹਦੇ ਦੁੱਖ ਮੇਰੇ ਹੋ ਜਾਣ ਤੇ ਮੇਰੇ ਹਾਸੇ ਉਹਦੇ! ਮੇਰੀ ਇਹ ਕਲਪਨਾਂ ਸੱਚ ਹੋਵੇ ਤੇ ਮੇਰੀ ਚਿਰਾਂ ਦੀ ਤੜਫਨਾਂ ਮੁੱਕੇ। ਏਹੋ ਮੇਰੀ ਚਾਹਣਾਂ ਹੈ, ਸਭ ਕੁਛ ਜਾਣਨ ਵਾਲੇ ਦੇ ਹਜ਼ੂਰ।

**

# ਭੁਲੇ ਮੁਸਾਫਰ

ਨਾਟਕ ਖੇਲ—
ਦਿਲ-ਪਰਚਾਵੇ ਕਈ।
ਰੰਗ ਤਮਾਸ਼ੇ
ਤੇ ਹੋਰ ਸਾਮਾਨ ਅਨੇਕ,
ਸਭ ਜੀਵਨ ਦੇ ਲਈ।
ਜਿਸਮਾਂ ਦੀ ਭੁੱਖ
ਬਦਮਸਤੀ ਦਾ ਖ਼ਿਆਲ।
ਜੂਏ ਤੇ ਦਾਅ,
ਕਈ ਤਰਾਂ ਦੇ ਚਾਅ;
ਗ਼ਰਜ਼ਕਿ ਪੂਰਾ ਕਰਨਾ ਹੈ
ਕਿਵੇਂ ਨਾਂ ਕਿਵੇਂ
ਅਵੇਗ ਮਨ ਦਾ ਸਵਾਲ।
ਸੋਚ ਤੇ ਸੋਚ
ਮਾਰੋ ਮਾਰ।
ਮੰਤਵ ਕੇਵਲ ਇਕ—
ਭਾਵੇਂ ਕੋਈ ਚੀਜ਼,
ਕੋਈ ਕਾਰ।

ਉਹ ਕੀ ?–
ਖ਼ੁਸ਼ੀ
ਜ਼ਿੰਦਗੀ ਵਿੱਚ ਖ਼ੁਸ਼ੀ
ਕਿਸੇ ਤਰਾਂ
ਕਿਸੇ ਕੀਮਤ ਤੇ
ਖ਼ਰੀਦ ਕੇ
ਜਾਂ ਹੋ ਸਕੇ
ਤੇ ਖੋਹ ਕੇ ਵੀ।
ਕੀ ਏਹੋ ਹੈ ਜ਼ਿੰਦਗੀ ?
ਭੁੱਲੇ ਮੁਸਾਫਰ !

ਭੁੱਲੇ ਮੁਸਾਫਰ !
ਦਿਸ ਰਹੇ ਨੇ ਸਾਫ
ਤੇਰੇ ਮੱਥੇ ਤੇ
ਤ੍ਰੇਲੀਆਂ ਦੇ ਨਿਸ਼ਾਨ ;
ਏਸੇ ਘਬਰਾਹਟ ਵਿੱਚ–
ਬਿੱਟ ਬਿੱਟ ਤੱਕ ਰਹੇ ਤੇਰੇ ਨੈਣ
ਥਿੜਕ ਥਿੜਕ ਰਹੇ ਤੇਰੇ ਪੈਰ
ਫੱਰਕ ਫੱਰਕ ਰਹੇ ਤੇਰੇ ਬੁਲ੍ਹ
ਥੱਰਕ ਥੱਰਕ ਰਹੇ ਤੇਰੇ ਅੰਗ
ਤੇ ਡੋਲ੍ਹ ਡੋਲ੍ਹ ਰਿਹਾ ਤੇਰਾ ਮਨ
ਓ ਮੁਸਾਫਰ !
ਕੁਝ ਦੱਸ ਤੇ ਸਹੀ
ਇਹ ਚਿੰਨ..........ਇਹ ਚਿੰਨ
ਕਾਹਦੇ ਨੇ ?

ਦਿਲ ਪਰਚਾਵੇ ਦੇ।
ਜਾਂ ਕੀਤੇ ਹੋਏ ਤੇ
ਪਛਤਾਵੇ ਦੇ।
ਨਹੀਂ..........ਨਹੀਂ
ਦੂਜਾ ਖ਼ਿਆਲ
ਫੇਰ ਹਾਵੀ ਏ।
ਹੋਰ–ਕੁਛ ਦਿਨ ਹੋਣ ਸਹੀ।
ਹਾਲੀ ਬੜੀ ਏ ਜ਼ਿੰਦਗੀ।

ਭੁੱਲੇ ਮੁਸਾਫਰ!
ਤੇਰਾ ਸਾਥੀ ਕੌਣ ਏ
ਤੇ ਤੇਰੀ ਮੰਜ਼ਲ ਕਿੱਧਰ ?
ਸੰਭਲ ਸੰਭਲ ਜ਼ਰਾ।
ਅੰਦਰਲੀ ਆਵਾਜ਼ ਨੂੰ ਸੁਣ,
ਕੰਨ ਲਾ।
ਵਿਚਾਰੀ !
ਬਿਰਕ ਰਹੀ ਏ ਕੀ।
ਟੁੱਟੇ ਹੋਏ ਅੱਖਰਾਂ ਦੀ ਲੜੀ।
ਤੇਰਾ ਧਿਆਨ ਏ ਕਿੱਧਰ ?
ਭੁੱਲੇ ਮੁਸਾਫਰ ਕਿੱਧਰ ?

ਯਾਦ ਰਖ
ਓ ਮੁਸਾਫਰ!
ਆਖ਼ਰ ਇਕ ਦਿਨ,

ਫਿਰ ਫਿਰਾ ਕੇ
ਸਾਰੇ ਜਸ਼ਨਾਂ ਤੋਂ,
ਤੂੰ ਵਾਪਸ ਆਵੇਂਗਾ
ਮੁੜ ਕੇ ਓਸੇ ਥਾਂ ਉੱਪਰ
ਜਿੱਥੋਂ ਤੂੰ ਪਹਿਲੇ ਚੱਲਿਆ ਸੈਂ
ਖ਼ੁਸ਼ੀਆਂ ਦੀ ਭਟਕਨਾਂ ਅੰਦਰ।
ਭਟਕ ਨਾਂ
ਰਸਤਾ ਹੈ ਸਾਫ
ਅੱਖਾਂ ਖੋਲ੍ਹ ਕੇ ਦੇਖ
ਕੁਦਰਤ ਨੂੰ
ਤੇ ਫੇਰ ਕਾਦਰ ਨੂੰ;
ਗਵਾਚ ਜਾ
ਗਵਾਚ ਜਾ
ਕਲਪਨਾਂ ਅੰਦਰ।
ਭੁੱਲੇ ਮੁਸਾਫ਼ਰ!

ਆਮ ਦਿਲਾਂ ਦੀ ਅਵਸਥਾ। ਜ਼ਿੰਦਗੀ ਦਾ ਸਫਰ ਕਰਦਿਆਂ ਮੈਨੂੰ ਬਹੁਤ ਸਾਰੇ ਪ੍ਰਾਨੀ ਭੁੱਲੇ ਹੋਏ ਜਾਪਦੇ ਹਨ ਤੇ ਏਸੇ ਲਈ ਮੈਂ ਉਨ੍ਹਾਂ ਨੂੰ 'ਭੁੱਲੇ ਮੁਸਾਫ਼ਰ' ਆਖਦਾ ਹਾਂ। ਹਰ ਕੋਈ ਇਕ ਚੀਜ਼ ਲੱਭਦਾ ਫਿਰਦਾ ਹੈ-ਖ਼ੁਸ਼ੀ-ਖ਼ੁਸ਼ੀ-ਕਿਸੇਤਰ੍ਹਾਂ, ਕਿਧਰੋਂ, ਕਿਸੇ ਕੀਮਤ ਤੇ। ਹਰ ਇਨਸਾਨ ਖ਼ੁਸ਼ੀ ਦੇ ਪਿਛੇ ਭੱਜਦਾ ਹੈ। ਫਰੋਲ ਫਰੋਲ ਕੇ ਏਸ ਨੂੰ ਕੱਢਣਾਂ ਚਾਹੁੰਦਾ ਹੈ ਰੰਗ ਤਮਾਸ਼ਿਆਂ ਵਿੱਚੋਂ, ਜੂਏ ਸ਼ਰਾਬ ਤੇ ਹੋਰ ਅਜੇਹੇ ਕੰਮਾਂ ਵਿੱਚੋਂ। ਨੀਚ ਤੋਂ ਨੀਚ ਤਰੀਕੇ ਵਰਤੇ ਜਾਂਦੇ ਹਨ ਖ਼ੁਸ਼ੀ ਹਾਸਲ ਕਰਨ ਲਈ ਪਰ ਕੀ ਏਸਤਰ੍ਹਾਂ ਖ਼ੁਸ਼ੀ-ਸਦੀਵੀ ਖ਼ੁਸ਼ੀ ਮਿਲ ਜਾਂਦੀ ਹੈ ? ਮੇਰਾ ਖ਼ਿਆਲ ਹੈ, ਨਹੀਂ।

ਮੈਂ ਸਮਝਦਾ ਹਾਂ ਕਿ ਇਕ ਝੂਠੀ ਖ਼ੁਸ਼ੀ ਦੂਜੀ ਲਈ ਪ੍ਰੇਰਦੀ ਹੈ। ਖ਼ੁਸ਼ੀ ਅਪਨੇ ਆਪ ਵਿੱਚ ਕਦੇ ਮਨ ਨੂੰ ਰੀਝਾ ਨਹੀਂ ਸਕਦੀ। ਇਨਸਾਨ ਖ਼ੁਸ਼ੀਆਂ ਨੂੰ ਨਹੀਂ ਭੋਗਦਾ, ਖ਼ੁਸ਼ੀਆਂ ਇਨਸਾਨ ਨੂੰ ਭੋਗ ਜਾਂਦੀਆਂ ਹਨ। ਭੁੱਖ ਕਦੇ ਮਿਟਦੀ ਨਹੀਂ, ਵਧਦੀ ਹੈ। ਇਕ ਖੇਲ ਦੇਖ ਕੇ ਦੂਸਰਾ-ਇਕ ਸ਼ਰਾਬ ਪੀ ਕੇ ਦੂਸਰੀ-ਇਕ ਥਾਂ ਖੋਹ ਖਾ ਕੇ ਦੂਜੀ ਥਾਂ-ਇਕ ਤੋਂ ਦੂਜੀ, ਦੂਜੀ ਤੋਂ ਤੀਜੀ ਤੇ ਤੀਜੀ ਤੋਂ ਚੌਥੀ-ਇਹ ਚੱਕਰ ਚਲਦਾ ਹੀ ਰਹਿੰਦਾ ਹੈ, ਮੁਕਦਾ ਹੀ ਨਹੀਂ। ਏਸਤਰ੍ਹਾਂ ਕਰਦਿਆਂ ਕਰਦਿਆਂ ਕਈ ਸਮੂ ਸਮੇਂ ਐਸੇ ਵੀ ਔਂਦੇ ਹਨ ਜਦ ਜ਼ਮੀਰ ਦੀ ਆਵਾਜ਼ ਟੁੱਟੀ ਫੁੱਟੀ ਸੁਣਾਈ ਦੇਂਦੀ ਹੈ ਤੇ ਆਦਮੀ ਸੋਚਦਾ ਹੈ ਪਰ ਸਿਰਫ ਮਿੰਟ ਦੀ ਮਿੰਟ ਤੇ ਫੇਰ ਕਹਿੰਦਾ ਹੈ ਓਏ ਹਾਲੀ ਬੜੀ ਉਮਰ ਪਈ ਏ-ਕਾਹਲੀ ਕਾਦੀ ਏ ਏਨ੍ਹੀ।

ਇਨ੍ਹਾਂ ਖ਼ੁਸ਼ੀਆਂ ਨੂੰ ਭੋਗਨ ਤੋਂ ਬਾਅਦ, ਆਦਮੀ ਅਪਨੇ ਆਪ ਦਿਲ ਵਿਚ ਡਰਨਾ ਸ਼ੁਰੂ ਕਰ ਦੇਂਦਾ ਹੈ। ਸੋਚਦਾ ਹੈ ਸ਼ਰਾਬ ਪੀਣੀ ਠੀਕ ਨਹੀਂ ਸੀ। ਪੀਤੀ, ਖ਼ੁਸ਼ੀ ਵਾਸਤੇ ਪੀਤੀ, ਸਰੂਰ ਵਾਸਤੇ ਪੀਤੀ, ਦੁਨੀਆ ਨੂੰ ਭੁੱਲ ਜਾਣ ਵਾਸਤੇ ਪੀਤੀ ਜਾਂ ਗ਼ਮ ਗ਼ਲਤ

ਕਰਨ ਵਾਸਤੇ ਪੀਤੀ ਪਰ ਕੀ ਇਹ ਸਾਰੀਆਂ ਚੀਜ਼ਾਂ ਹੋਈਆਂ ਵੀ ? ਨਹੀਂ।

ਇਹ ਤਾਂ ਕੇਵਲ ਬਹਾਨੇ ਹਨ। ਆਦਮੀ ਦਾ ਜੀਅ ਕਰਦਾ ਹੈ ਕੋਈ ਕੰਮ ਕਰਨ ਤੇ। ਅਪਨੀ ਮਰਜ਼ੀ ਨਾਲ ਓਹ ਉਸ ਕੰਮ ਨੂੰ ਕਰ ਲੈਂਦਾ ਹੈ। ਅਕਲ ਓਸ ਵੇਲੇ ਨਹਾਂ ਵਰਤਦਾ ਕਿ ਇਹ ਕੰਮ ਠੀਕ ਨਹੀਂ ਤੇ ਇਸ ਲਈ ਨਾਂ ਕੀਤਾ ਜਾਵੇ। ਅਕਲ ਉਸ ਵੇਲੇ ਵਰਤਦਾ ਹੈ ਜਿਸ ਵੇਲੇ ਕੰਮ ਕਰ ਲੈਂਦਾ ਹੈ ਤੇ ਫੇਰ ਉਸੇ ਅਕਲ ਦੇ ਆਸਰੇ ਉਸੇ ਕੰਮ ਨੂੰ ਠੀਕ ਸਾਬਤ ਕਰਦਾ ਹੈ। ਪਰ ਮਨ ਫੇਰ ਵੀ ਪਰੇਸ਼ਾਨ ਰਹਿੰਦਾ ਹੈ। ਹੱਥ ਪੈਰ ਸਾਰੇ ਅੰਗ ਕੰਬਦੇ ਰਹਿੰਦੇ ਹਨ ਤੇ ਇਹ ਪਰੇਸ਼ਾਨੀ ਦੇ ਚਿੰਨ ਦਸਦੇ ਹਨ ਕਿ ਖ਼ੁਸ਼ੀਆਂ ਦੀ ਭਟਕਨਾਂ ਇਨਸਾਨ ਨੂੰ ਕਿੱਥੇ ਲੈ ਗਈ ? ਖ਼ੁਸ਼ੀਆਂ ਦੀ ਥਾਂ ਘਬਰਾਹਟ ਪੱਲੇ ਪੈ ਗਈ। ਉਹ ਹਿਸਾਬ ਹੋਇਆ ਕਿ ਮੰਗਿਆ ਸੀ ਕੁਛ ਤੇ ਮਿਲ ਗਿਆ ਕੁਛ।

ਏਸੇ ਲਈ ਇਹ ਨਜ਼ਮ ਇਕ ਅਰਜੋਈ ਦੀ ਸ਼ਕਲ ਵਿੱਚ ਹੈ—ਭੁਲੇ ਮੁਸਾਫਰ ਨੂੰ। ਸਮਝਾਣ ਦਾ ਜਤਨ ਹੈ ਥੋੜਾ ਜਿਹਾ ਕਿ ਦੋਸਤ ਅਪਨਾ ਰਸਤਾ ਵੇਖ ; ਪਗਡੰਡੀਆਂ ਤੇ ਨਾਂ ਟੁਰ। ਸਮਝ ਤੇ ਸੋਚ। ਤੇਰੇ ਸਾਮ੍ਹਣੇ ਕੁਦਰਤ ਹੈ। ਕੁਦਰਤ ਵਿੱਚੋਂ ਕਾਦਰ ਨੂੰ ਲੱਭ ਤੇ ਗੁਆਚ ਜਾ ਅਸਲੀ ਤੇ ਸਦੀਵੀ ਸਰੂਰ ਵਿੱਚ ਜੋ 'ਉਸ' ਨੂੰ ਪਾਕੇ ਮਿਲਦਾ ਹੈ।

ਇਹੀ ਖ਼ੁਸ਼ੀਆਂ ਦਾ ਹਿਮਾਲਾ ਹੈ ਤੇ ਮਸਤੀ ਦਾ ਉਤਲਾ ਸਿਖਰ ਹੈ।



# ਮਹਿਰਮ ਓ !

[ਇਕ ਅੰਗਰੇਜ਼ੀ ਫ਼ਿਲਮ ਦੇਖ ਕੇ]

ਸਾਗਰ ਤੇ ਟੁੱਟਾ ਤੂਫ਼ਾਨ ।
ਵੇਖ ਕੇ ਬੇੜੀ,
ਲੱਗੀ ਉਸ ਦੀ ਛਾਤੀ ਨਾਲ,
ਜਿਉਂ ਪਿਆਰੇ ਦੀ ਪਾਤੀ ਨਾਲ,
ਜੋੜ ਕੇ ਬੁਲ੍ਹੀਆਂ,
ਕੋਈ ਨਵੀਂ ਨਵੇਲੀ ਨਾਰ ।

ਪਾਣੀ...ਪਾਣੀ
ਚਾਰ ਚੁਫੇਰੇ ।
ਆਸਰੇ ਟੁੱਟੇ,
ਹੌਸਲੇ ਛੁੱਟੇ,
ਆਸਾਂ ਤੇ ਵੀ ਫਿਰਿਆ ਪਾਣੀ ;
ਝੱਖੜ, ਮੀਂਹ, ਹਨੇਰੀ ਘੋਰੇ ।
ਕੀ ਸੋਚਾਂ ਫਰਯਾਦਾ ?
ਮਹਿਰਮ ਓ !
ਗਲੇ ਮਿਲਦੀਆਂ ਯਾਦਾਂ ।
ਹੋਰ ਨਹੀਂ ਤੇ
ਓ ਜਲ-ਪਰੀਏ !
ਉੱਚੀਆਂ ਛੱਲਾਂ ਦੀ ਬੇੜੀ ਤੇ
ਹੋ ਸਵਾਰ ।

ਲੰਘ ਜਾ ਪਾਰ।
ਰੱਬ ਰਖਵਾਲਾ ਮਿਹਰਬਾਨ
ਸ਼ੁਭ ਅਸੀਸਾਂ ਮੇਰੀਆਂ ਚੱਪੂ,
ਥੰਮ ਥੰਮ ਕੇ
ਲੈ ਜਾਣ ਪਾਰ।

ਕੋਈ ਕਿਸੇ ਵੀ ਟਾਪੂ ਤੇ
ਪਹੁੰਚ ਕੇ ਅੜੀਏ;
ਰੱਖੀਂ ਨੀਝਾਂ।
ਕੋਈ ਕਿਸੀ ਵੀ ਦੁਨੀਆ ਵਿੱਚ
ਜੀਊ ਕੇ ਅੜੀਏ,
ਸਾਂਭੀ ਰੀਝਾਂ।
ਪਰ......
ਜੇਕਰ ਰਹਿ ਗਈਓਂ ਵਿਚਕਾਰ।
ਬਨ ਗਈਓਂ ਲਹਿਰਾਂ ਦੇ ਹਾਰ।
"ਦੁਖ ਸਦੀਵੀ"
"ਕੇਵਲ ਏਹੋ"
"ਹੋਰ ਨਹੀਂ ਤੇ
ਕੀ ਹੋਵੇਗਾ ?"
"ਕੌਣ ਜਾਣੇ
ਫੇਰ ਕੀ ਹੋਵੇਗਾ ?"

ਇਕ ਛੋਟੀ ਜਹੀ ਕਹਾਣੀ। ਦੋ ਪ੍ਰੇਮੀ ਬੇੜੀ ਵਿੱਚ ਬੈਠੇ ਹਨ। ਪ੍ਰੇਮੀਆਂ ਲਈ 'ਪਰਦੇ ਪਿੱਛੇ' ਦਾ ਨਜ਼ਾਰਾ ਵੀ ਸਮੇਂ ਦੇ ਅਨਕੂਲ ਹੈ। ਬੇੜੀ ਸਾਗਰ ਦੀ ਛਾਤੀ ਨਾਲ ਲੱਗੀ ਹੋਈ ਹੈ ਪਰ ਕਿਵੇਂ ? ਜਿਵੇਂ ਕਿਸੇ ਵਿਛੁੜੀ ਸਜ-ਵਿਆਹੀ ਨੂੰ ਪੀਆ ਦੀ ਚਿੱਠੀ ਆਵੇ ਤੇ ਉਹ ਉਸ ਚਿੱਠੀ ਨੂੰ ਘੁੱਟ ਘੁੱਟ ਛਾਤੀ ਨਾਲ ਲਾਂਦੀ ਫਿਰੇ, ਬੁਲ੍ਹਾਂ ਨਾਲ ਚੁੰਮਦੀ ਬਾਵਲੀ ਹੁੰਦੀ ਜਾਏ।

ਮਿਲਾਪ ਵਿਚ ਕੁਦਰਤ ਘੱਟ ਹੀ ਖ਼ੁਸ਼ ਹੁੰਦੀ ਹੈ। ਪ੍ਰੇਮੀ ਕੱਠੇ ਸਨ, ਵੱਖਰੇ ਵੱਖਰੇ ਕਰਨਾ ਸੀ, ਯਕਦਮ ਤੂਫਾਨ ਆ ਗਿਆ, ਪਾਣੀ ਭਰਨ ਲੱਗਾ ਤੇ ਬੇੜੀ ਡੁਬੱਨ ਲੱਗੀ।

ਇਕ, ਸਿਰਫ ਇਕ, ਜ਼ਿੰਦਗੀ-ਬਚਾਊ ਪੇਟੀ ਸੀ। ਪ੍ਰੇਮੀ ਜ਼ਿਦ ਕਰ ਕੇ ਉਹ ਪੇਟੀ ਪ੍ਰੇਮਕਾ ਦੇ ਲੱਕ ਦੁਆਲੇ ਬੰਨ੍ਹ ਦੇਂਦਾ ਹੈ ਤੇ ਛਾਤੀ ਨਾਲ ਲਾ ਕੇ ਉਸਨੂੰ ਲਹਿਰਾਂ ਦੇ ਉੱਤੇ ਠੇਲ੍ਹ ਦੇਂਦਾ ਹੈ ਤੇ ਆਖਦਾ ਹੈ ਓ ਜਲ-ਪਰੀਏ! ਜਿੱਥੇ ਵੀ ਕੰਢੇ ਲੱਗੇਂ, ਮੇਰੀ ਉਡੀਕ ਕਰੀਂ ਤੇ ਮੇਰਾ ਪਿਆਰ ਭੁੱਲ ਨਾਂ ਜਾਈਂ। ਇਹ ਆਖਦਿਆਂ ਉਸਨੂੰ ਇਕ ਹੋਰ ਖ਼ਤਰਾ ਡਰ ਪਾਂਦਾ ਹੈ ਤੇ ਉਹ ਸੋਚਦਾ ਹੈ

ਜੇਕਰ ਰਹਿ ਗਈਉਂ ਵਿਚਕਾਰ
ਬਨ ਗਈਉਂ ਲਹਿਰਾਂ ਦੇ ਹਾਰ

ਫੇਰ ਕੀ ਹੋਵੇਗਾ ? ਕੀ ਸਿਰਫ ਦੁਖ; ਸਦੀਵੀ ਦੁਖ। ਨਹੀਂ ਫੇਰ ਪਤਾ ਨਹੀਂ ਜ਼ਿੰਦਗੀ ਦਾ ਕੀ ਅੰਤ ਹੋਵੇ ? ਕੌਣ ਜਾਣੇ ?

*

# ਅੱਜ ਦੀ ਰਾਤ ਕਿਵੇਂ ?

ਆਕਾਸ਼ ਤੇ ਤਾਰੇ ਕਿਤੇ
ਕਿਤੇ ਕਿਤੇ ਬੱਦਲ-ਟੋਟੇ
ਸਾਵੇ ਤੇ ਗਹਿਰੇ ਏਧਰ
ਹਲਕੇ ਤੇ ਨੀਲੇ ਉਧਰ
ਧਾਰੀਆਂ ਵਿਚ ਵਿਚ ਖਿੱਚੀਆਂ
ਇਕੋ ਜਹੀਆਂ ਰੰਗ ਬਰੰਗੀ;
ਰੇਤੇ ਤੇ ਜੰਜੀਰ ਜਿਵੇਂ
ਤੁੱਕੀ ਹੋਈ ਪੈਰਾਂ ਕਰ ਕੇ ।
ਇਕ ਪਾਸੇ ਚੰਦਰਮਾਂ ਅੱਧਾ
ਬੱਦਲਾਂ ਵਿੱਚ ਘਿਰਿਆ ਹੋਇਆ ।
ਸਿਰ ਤੇ ਦੁਪੱਟਾ ਕਾਲਾ
ਕੁੰਡਲਾਂ ਵਿੱਚ ਫਿਰਿਆ ਹੋਇਆ ।
ਨੀਂਦਰਾ ਦੇਵੀ ਦੀ ਗੋਦੀ
ਸੁੱਤੀ ਹੋਈ ਦੁਨੀਆਂ ਸਾਰੀ ।

ਏਸ ਰਾਤ ਦੀ ਚੁੱਪ ਚਾਂ ਅੰਦਰ
ਦੋ ਅੱਖੀਆਂ ਬਿੱਟ ਬਿੱਟ ਖੁੱਲੀਆਂ ।
ਤੜਫਨ ਜੁਦਾਈ ਅੰਦਰ
ਹੰਝੂਆਂ ਨਾਲ ਗਿੱਲੀਆਂ ਗਿੱਲੀਆਂ ।

ਇਨ੍ਹਾਂ ਵਗਦੇ ਪਾਣੀਆਂ ਵਿੱਚੋਂ
ਦਿੱਸੇ ਕੁਝ ਨਿੰਮਾਂ ਨਿੰਮਾਂ;
ਕਦੇ ਕੋਈ ਚਾਨਣ ਐਵੇਂ
ਲੰਘ ਜਾਵੇ ਕੋਲੋਂ ਕੋਲੋਂ ;
ਏਸ ਝਾਕੀ ਤੋਂ ਦੂਰ ਕਿਤੇ
ਪ੍ਰਛਾਵਿਆਂ ਦੇ ਓਹਲੇ ਜਹੇ
ਔਂਦੀ ਏ ਆਵਾਜ਼ ਕੋਈ
ਰੇਲ ਦੀ ਖੜ ਖੜ ਵਾਂਗਰ ;
ਇਸ ਦੇ ਇਕ ਡੱਬੇ ਅੰਦਰ,
ਲੱਭੇ ਕੋਈ ਚੀਜ਼ ਗੁਆਚੀ ;
ਉਹ ਆਪ ਗੁਆਚੀ ਹੋਈ
ਯਾਦਾਂ ਤੇ ਸ਼ੋਚਾਂ ਅੰਦਰ ।
ਨੀਂਦਰ ਉਸ ਰੋਕੀ ਨੈਣੀਂ
ਤੱਕੇ ਉਹ ਬਾਹਰ ਦੂਰ
ਦਰਯਾਵਾਂ ਤੋਂ ਪਾਰ ..... ਪਰੇ
ਟਿੱਲਿਆਂ ਦੇ ਦੂਜੇ ਪਾਸੇ
ਸੋਚੇ ਇਹ ਪਲ ਪਲ ਮਗਰੋਂ
ਕਿੰਨਾ ਏ ਸਫ਼ਰ ਅਜੇ ?
ਬੀਤੇਗਾ ਪੈਂਡਾ ਕਿੱਦਾਂ ?
ਆਵੇਗੀ ਮੰਜ਼ਲ ਕਦ ਤਕ ?
ਆਸਾਂ ਜੇਡੀ ਰਾਤ ਲੰਮੀ,
ਦਿੱਸੇ ਪਰਭਾਤ ਕਿਵੇਂ ?
ਅੱਜ ਦੀ ਰਾਤ ਕਿਵੇਂ !

ਵਿਛੋੜੇ ਵਿਚ ਆਈ ਇਕ ਰਾਤ ਜਦ ਅੱਖੀਆਂ ਸੌਂ ਨਾ ਸਕੀਆਂ..........'ਦੋ ਅੱਖੀਆਂ ਬਿੱਟ ਬਿੱਟ ਖੁਲ੍ਹੀਆਂ'

ਜ਼ੁਲਮ ਤੇ ਹੋਰ ਜ਼ੁਲਮ ਕਿ ਇਹ ਰਾਤ ਵਿਛੋੜੇ ਦੀ ਆਖ਼ਰੀ ਰਾਤ ਸੀ। ਵਿਜੋਗੀ ਦਾ ਵਿਜੋਗ ਸਿਖਰ ਤੇ ਅੱਪੜ ਚੁਕਾ ਸੀ। ਕੁਝ ਮਜਬੂਰੀਆਂ ਦੋ ਪ੍ਰੇਮੀਆਂ ਨੂੰ ਹੋਰ ਨਖੇੜੀ ਰਖਣਾ ਚਾਹੁੰਦੀਆਂ ਸਨ। ਇਕ ਪਾਸੇ ਇਕ ਜਨਾ ਉਤਾਵਲਾ ਹੋ ਕੇ ਗੱਡੀ ਤੋਂ ਬਾਹਰ ਵਲ ਵੇਖ ਰਿਹਾ ਹੈ ਤੇ ਬਾਰ ਬਾਰ ਦਿਲ ਕੋਲੋਂ ਪੁਛਦਾ ਹੈ

'ਆਵੇਗੀ ਮੰਜ਼ਲ ਕਦ ਤਕ ?'

ਤੇ ਦੂਜੇ ਪਾਸੇ ਦੂਸਰਾ ਰਾਤ ਦਾ ਸਮਾਂ ਵੇਖ ਵੇਖ ਤਸਵੀਰ ਖਿੱਚ ਰਿਹਾ ਹੈ

ਆਕਾਸ਼ ਤੇ ਤਾਰੇ ਕਿਤੇ
ਕਿਤੇ ਕਿਤੇ ਬੱਦਲ-ਟੋਟੇ
... ... ... ... ... ...
... ... ... ... ... ...

ਜੁਦਾਈ ਦੀਆਂ ਘੜੀਆਂ ਦੋਨਾਂ ਤੇ ਭਾਰੂ ਹਨ। ਗੱਡੀ ਪਰਭਾਤ ਵੇਲੇ ਮੰਜ਼ਲ ਤੇ ਪੁੱਜਨੀ ਹੈ। ਦੀਦ ਹੋ ਸਕੇਗੀ ਤੇ ਸਵੇਰੇ ਹੀ, ਪਰ ਵਿਚਕਾਰ ਰਾਤ ਹੈ – ਆਸਾਂ ਜੇਡੀ ਲੰਮੀ, ਖ਼ਤਮ ਹੀ ਨਹੀਂ ਹੁੰਦੀ। ਇਸੇ ਲਈ ਪ੍ਰੇਮੀ ਉਡੀਕ ਕਰਦਾ ਕਰਦਾ ਹੌਕਾ ਭਰਦਾ ਹੈ ਤੇ ਆਖਦਾ ਹੈ

ਅੱਜ ਦੀ ਰਾਤ ਕਿਵੇਂ (ਬੀਤੇ) ?

# ਨਵੀਂ ਦੁਨੀਆਂ

ਬਨਾਈ ਜਾਂਦੀ ਏ ਆਦਤ ।
ਰੁਲਾਈ ਜਾਂਦੀ ਏ ਆਦਤ ।
ਆਦਤ ਹੀ ਸਮਝ,
ਕਦੇ ਪਿਆਰ ਕੀਤਾ ਸੀ ।
ਸੁਪਨਾ ਹੀ ਜਾਣ,
ਕਦੇ ਪਿਆਰ ਲੀਤਾ ਸੀ ।
ਓ ਕਿਸੇ ਦੇ ਹੱਥਾਂ ਨੇ
ਜੇ ਛੋਇਆ ਵੀ ?
ਤਾਂ ਹੋਇਆ ਕੀ ।
ਹੱਥਾਂ ਦੀ ਛੋਹ
ਭੁਲਾਇਆਂ,
ਭੁਲ ਜਾਂਦੀ ਏ ।
ਯਾਦਾਂ ਦੀ ਦੁਨੀਆਂ ਵੀ
ਰੁਲਾਇਆਂ,
ਰੁਲ ਜਾਂਦੀ ਏ ।
ਉਹ ਜੋ ਜਵਾਨੀ ਦੇ ਕਿੱਸੇ ਸਨ ।
ਇਹ ਜੋ ਪਿਆਰ ਦੀ ਵਿਥਿਆ ਏ ।

ਭੁਲਾ ਦੇ—ਭੁੱਲ ਜਾ ਸਭ ਨੂੰ,
ਉਹ ਮਿਥਿਆ ਸੀ–
ਇਹ ਮਿਥਿਆ ਏ।
ਮੇਰੇ ਦਿਲ ਵਿਚ ਚਿਣਗ
ਇਕ ਨਵੀਂ ਸੱਜਰੀ
ਹੋਰ ਮੱਘੀ ਏ।
ਮੈਨੂੰ ਇਕ ਹੋਰ ਦੁਨੀਆਂ
ਹੁਣ ਵਧੇਰੇ ਚੰਗੀ ਲੱਗੀ ਏ।
ਇਹ ਨਵੀਂ ਦੁਨੀਆਂ
ਵਸਾਵਾਂ ਕਿਸਤਰ੍ਹਾਂ ?
ਸੋਚਨਾਂ ਜਾਵਾਂ,
ਪਰ ਜਾਵਾਂ ਕਿਸਤਰ੍ਹਾਂ ?

ਆਦਤ ਦੇ ਕਾਰਨ ਸਾਡੇ ਬਹੁਤ ਸਾਰੇ ਕੰਮ ਕੀਤੇ ਜਾਂਦੇ ਹਨ ਤੇ ਸਮਝ ਸੋਚ ਬਹੁਤ ਥੋੜੇ ਕੰਮਾਂ ਵਿਚ ਵਰਤੀ ਜਾਂਦੀ ਹੈ। ਖ਼ਿਆਲ ਹੈ ਕਿ ਪਿਆਰ ਵੀ ਆਦਤ ਬਨ ਸਕਦਾ ਹੈ ਜਾਂ ਏਸਤਰਾਂ ਕਹਿ ਲਵੋ ਕਿ ਆਦਤ ਕਰ ਕੇ ਵੀ ਪਿਆਰ ਕੀਤਾ ਜਾ ਸਕਦਾ ਹੈ। ਏਸੇ ਤਰ੍ਹਾਂ ਜੇਕਰ ਪਿਆਰ ਪਾਣਾ ਆਦਤ ਵਿਚ ਦਾਖ਼ਲ ਹੈ ਤਾਂ ਪਿਆਰ ਕਰਦਿਆਂ ਕਰਦਿਆਂ ਛੱਡ ਦੇਣਾਂ ਵੀ ਸੰਭਵ ਹੈ ਜੇਕਰ ਉਸੇ ਪਿਆਰ ਦੀ ਆਦਤ ਹੌਲੀ ਹੌਲੀ ਭੁਲਾ ਦਿੱਤੀ ਜਾਵੇ। ਮੇਰੀਆਂ ਇਹ ਸਤਰਾਂ 'ਕਿਸੇ' ਨੂੰ ਸੰਬੋਧਨ ਕਰ ਕੇ ਆਖੀਆਂ ਗਈਆਂ ਹਨ ਕਿ ਭੁਲਾ ਦੇ, ਭੁਲ ਜਾ ਸਭ ਨੂੰ..........ਵਕਤ ਬੀਤ ਗਏ ਹਨ ਤੇ ਉਹ ਪਿਆਰ ਦੇ ਕਿੱਸੇ ਫਿੱਕੇ ਫਿੱਕੇ ਲਗਦੇ ਹਨ। ਜਵਾਨੀ ਦੀ ਚੰਚਲਤਾ ਹੁਣ ਮੋਂਹਦੀ ਨਹੀਂ।

ਮੈਂ ਇਕ ਨਵੀਂ ਦੁਨੀਆਂ ਵਿਚ ਝਾਤ ਪਾਈ ਹੈ। ਓਹਦਾ ਕੁਝ ਕੁਝ ਝਲਕਾਰਾ ਪੈ ਰਿਹਾ ਹੈ। ਦੂਰੋਂ ਇਹ ਰੂਹਾਨੀ ਦੁਨੀਆਂ ਬੜੀ ਸੁੰਦਰ ਤੇ ਦਿਲ-ਖਿਚਵੀਂ ਲਗਦੀ ਹੈ। ਸੋਚਨਾਂ, ਏਸ ਨੂੰ ਹੋਰ ਨੇੜਿਓਂ ਤੱਕਾਂ ਤੇ ਵਧੇਰੇ ਸੁੰਦਰ ਬਨਾਵਾਂ ਪਰ 'ਕਿਸਤਰਾਂ' ਦਾ ਮਸਲਾ ਹਲ ਹੁੰਦਾ ਨਹੀਂ ਦਿਸਦਾ। ਇਨਾਂ ਸੋਚਾਂ ਅੰਦਰ 'ਨਵੀਂ ਦੁਨੀਆਂ' ਦੀ ਇਕ ਝਾਤ ਏਸ ਨਜ਼ਮ ਵਿਚ ਹੈ।

*

# ਜੀਵਨ

ਜੀਵਨ ਕੀ ਹੈ ?
ਔਣਾ ਤੇ ਜਾਣਾ—
ਇਕ ਸਫਰ ਏਧਰ ।
ਇਕ ਸਫਰ ਉਧਰ ।
ਰਸਤੇ ਵਿੱਚ ਫੁੱਲ ।
ਰਸਤੇ ਵਿੱਚ ਕੰਡੇ ।
ਰਸਤੇ ਵਿੱਚ ਧੁੱਪ ।
ਰਸਤੇ ਵਿੱਚ ਛਾਂ ।
ਰਸਤੇ ਵਿੱਚ ਬੋਲ ਬੁਲਾਰਾ, ਲੜਾਈ ।
ਰਸਤੇ ਵਿਚ ਥਾਂ ਥਾਂ ਤੇ ਹੱਥਾ ਪਾਈ ।
ਤੇ ਸਫਰ ਤੋਂ ਬਾਅਦ ਕੀ ?
ਸਾਗਰ ਦੀਆਂ ਲਹਿਰਾਂ ਵਾਂਗ,
ਲਹਿਰਾਂ ਦਾ ਕੋਈ ਨਾਂ ਨਹੀਂ ।
ਰੇਤੇ ਉੱਤੇ ਪੈਰਾਂ ਵਾਂਗ,
ਪੈਰਾਂ ਦੀ ਕੋਈ ਥਾਂ ਨਹੀਂ ।
ਓ ਇਨਸਾਨ !
ਵੇਖ—
ਤੇਰੇ ਕਿੱਥੇ ਕਿੱਥੇ
ਨਿਸ਼ਾਨ ।

ਇਕ ਹੋਰ ਗੱਡੀ ਦਾ ਸਫਰ ਜਿਸਨੇ ਮੈਨੂੰ ਇਹ ਚੀਜ਼ ਦਿੱਤੀ। ਜੀਵਨ ਵੀ ਇੰ-ਝੇ ਇਕ ਸਫਰ ਵਾਂਗ ਹੈ। ਬੱਚਾ ਜੰਮਦਾ ਹੈ, ਪਲਦਾ ਹੈ ਤੇ ਫੇਰ ਵੱਡਾ ਹੋਕੇ, ਜਵਾਨ ਜਾਂ ਬੁੱਢਾ ਬਣ ਕੇ, ਮਰ ਜਾਂਦਾ ਹੈ । ਇਹ ਰੱਬ ਮੌਲਾ ਦੀ ਮਰਜ਼ੀ ਹੈ ਕਿ ਫਸਲ ਕੱਚੀ ਹੀ ਕੱਟ ਲਵੇ ਜਾਂ ਪੂਰੀ ਪੱਕਨ ਤੋਂ ਬਾਅਦ ਉਸਤੇ ਦਾਤਰੀ ਫੇਰੇ। ਪਰ ਇਹ ਨਿਯਮ ਅਟੱਲ ਹੈ ਕਿ ਜੋ ਪੈਦਾ ਹੋਇਆ ਹੈ ਉਸਨੇ ਮਰਨਾ ਹੈ। ਜ਼ਿੰਦਗੀ ਵਿਚ ਦੋ ਸਫਰ ਹਨ— ਇਕ ਜੰਮ ਕੇ ਔਣਾ ਤੇ ਦੂਜਾ ਮਰ ਕੇ ਚਲੇ ਜਾਣਾ । ਪੈਦਾਇਸ਼ ਤੋਂ ਲੈ ਕੇ ਮੌਤ ਤਕ ਹਰ ਇਕ ਦੇ ਤਜਰਬੇ ਵਖੋ ਵਖ ਹਨ। ਕਿਸੇ ਬੱ-ਚੇ ਦੇ ਮੂੰਹ ਵਿੱਚ ਜੰਮਦੇ ਹੀ 'ਚਾਂਦੀ ਦਾ ਚਮਚਾ' ਹੁੰਦਾ ਹੈ ਤੇ ਕਿਸੇ ਗ਼ਰੀਬ ਬੱ-ਚੇ ਦਾ ਪਹਿਲਾ ਸੁਆਗਤ ਹੀ ਫਿਟਕਾਰ ਨਾਲ ਹੁੰਦਾ ਹੈ । ਅਪਨੀ ਅਪਨੀ ਪਰਾਲਭਤ ਹੈ। ਕਈਆਂ ਲਈ ਔਕੜਾਂ ਹਨ ਤੇ ਕਈਆਂ ਲਈ ਸੁਖੈਣ ਸਾਂਵੀ ਪੱਧਰੀ ਜ਼ਿੰਦਗੀ । ਇਕ ਹੋਰ ਖ਼ਿਆਲ ਹੈ ਜਾਂ ਏਸਤਰਾਂ ਕਹਿ ਲਵੋ ਕਿ ਸਾਨੂੰ ਕਦੀ ਕਦੀ ਟੱਪਲਾ ਲਗਦਾ ਹੈ ਕਿ ਅਸੀ ਸ਼ਾਇਦ 'ਅਮਰ' ਹਾਂ। ਸਾਡੇ ਖ਼ਿਆਲ ਅਨੁਸਾਰ, ਸਾਡੇ ਕਾਰਨਾਮੇ ਰਹਿੰਦੀ ਦੁਨੀਆਂ ਤਕ ਯਾਦ ਰਹਿੰ-ਦੇ ਹਨ ਪਰ ਵਾਸਤਵ ਵਿਚ ਕੀ ਹੈ ? ਜੇ ਕਦੀ ਕੋਈ ਜੀਅ ਕੇ ਫੇਰ ਵੇਖ ਸਕਦਾ ਹੋਵੇ ਤਾਂ ਵੇਖੇ ਕਿ ਲੋਕ ਉਸਦੀ ਕਿਹੜੀ ਨੁਮਾਇਸ਼ੀ ਚੀਜ਼ ਨੂੰ ਯਾਦ ਰਖ ਰਹੇ ਹਨ । ਇਨਸਾਨ ਜਾਂਦਾ ਹੈ ਤੇ ਅਪਨੇ ਸਮਝੇ ਹੋਏ 'ਕੀਤੇ ਕ੍ਰਿਸ਼ਮੇ' ਵੀ ਨਾਲ ਹੀ ਲੈ ਜਾਂਦਾ ਹੈ ਬਸ ਖੇਲ ਖ਼ਤਮ ਸ਼ੁਦ ।

*

# ਮੇਰੇ ਦੇਵਤਾ !

ਸਲੇਟ ਵਾਂਗ
ਹੁਣ ਮੇਰਾ ਦਿਲ ਸਾਫ਼।
ਮੇਰੇ ਦੇਵਤਾ !
ਮੇਰਾ ਪਿਆਰ ਮਾਫ਼।
ਅੱਜ ਭੱਖਦੇ ਅੰਗਾਰੇ ਨੇ ਮੇਰੇ ਖ਼ਿਆਲ
ਅਫਸੋਸ ਪਰ ਮੈਂ
ਅੱਗ ਲਾ ਸਕਦਾ ਨਹੀਂ।
ਜਾ ਚੁੱਕਾ ਏ ਸਮਾਂ,
ਜਾ ਚੁੱਕਾ ਏ ਦੂਰ,
ਹੱਥ ਆ ਸਕਦਾ ਨਹੀਂ।
ਮੇਰਾ ਮਨ
ਕਿਉਂ ਖਿੱਚਿਆ ਗਿਆ ?
ਚੁੰਭਕ ਵਾਂਗਰ—
ਕੀ ਸੀ ?
ਇਹ ਅਗੰਮੀ ਖਿੱਚ
ਹਾਰ ਹੈ ਮੇਰੇ ਜੀਵਨ ਦੀ।
ਇਹ ਜਨੂਨ
ਅਨ-ਕਿਹਾ ਭੇਦ ਹੈ,
ਮਿੱਟ ਜਾਏਗਾ ਮੇਰੇ ਨਾਲ਼ ਹੀ।
ਇਹ ਸੋਝੀ ਅੱਜ—
ਗੂੰਜ ਬਨ ਕੇ ਆਈ ਹੈ
ਸ਼ਾਇਦ ਮੇਰੀ ਲਾਫ਼।
ਮੇਰੇ ਦੇਵਤਾ !
ਮੇਰਾ ਪਿਆਰ ਮਾਫ਼

ਅੱਜ ਕੋਈ ਯਾਦ ਆ ਰਹੀ ਹੈ ਫੇਰ। ਦਿਲ ਦਾ ਵੇਗ ਹੈ, ਚਰੱਖੜੀ ਵਾਂਗ ਫਿਰਦਾ ਰਹਿੰਦਾ ਹੈ । ਅਸੀ ਵੱਖ ਵੱਖ ਸਮੇਂ, ਵੱਖ ਵੱਖ ਸੂਰਤਾਂ ਵਿਚ ਨਜ਼ਰ ਔਂਦੇ ਹਾਂ। ਕ੍ਰੋਧੀ ਤੋਂ ਕ੍ਰੋਧੀ ਇਨਸਾਨ ਪਿਆਰ ਕਰ ਸਕਦਾ ਹੈ ਤੇ ਕਈ ਵੇਰ ਏਸ ਪਿਆਰ ਵਿੱਚ ਪਾਗ਼ਲ ਹੋ ਸਕਦਾ ਹੈ। ਕਈ ਸਮੇਂ ਐਸੇ ਵੀ ਹੋ ਸਕਦੇ ਹਨ ਜਦ ਇਕ ਪ੍ਰੇਮੀ, ਕਤਲ ਤਕ ਦਾ ਪਿਆਰ ਤੋਂ ਵਾਂਝਾ ਕੰਮ, ਕਰ ਸਕਦਾ ਹੈ । ਸਮੇਂ ਸਮੇਂ ਦੇ ਖ਼ਿਆਲ ਸਾਡੇ ਘੜੀ ਘੜੀ ਦੇ ਤਜਰਬਿਆਂ ਤੋਂ ਬਨਦੇ ਹਨ ਤੇ ਜਦ ਖ਼ਿਆਲ ਏਲਾਂ ਦੀ ਸ਼ਕਲ ਜਾਂ ਲਿਖਤ ਦੇ ਰੂਪ ਵਿਚ ਬਾਹਰ ਔਂਦੇ ਹਨ ਤਾਂ ਉਹ ਵੀ ਉਨ੍ਹਾਂ ਖ਼ਿਆਲਾਂ ਦਾ ਪ੍ਰਤਿਬਿੰਬ ਹੁੰਦੇ ਹਨ।

ਏਸੇ ਕਿਤਾਬ ਵਿਚ ਇਕ ਥਾਂ ਹੋਰ ਇਕ ਨਜ਼ਮ ਦੀ ਆਖ਼ਰੀ ਸਤਰ ਹੈ ....... ਮੇਰਾ ਪਿਆਰ ਰਹੇ ਪਾਪ

ਤੇ ਅੱਜ ਮੇਰੇ ਖ਼ਿਆਲ, ਕਹਿਰ ਦੇ ਖ਼ਿਆਲ, ਮੈਥੋਂ ਕੁਛ ਹੋਰ ਅਖਵਾ ਰਹੇ ਹਨ। ਮੈਂ ਸੋਚ ਰਿਹਾ ਹਾਂ ਕਿ ਇਕ ਪਿਆਰ ਜਿਹੜਾ ਸਮਾਂ ਪਾ ਕੇ ਪਾਪ ਬਨ ਗਿਆ, ਉਸਦਾ ਦੋਸ਼, ਸਾਰਾ ਦੋਸ਼, ਮੇਰੇ ਅਪਨੇ ਸਿਰ ਹੈ। ਹਾਂ ਪਰ ਇਹ ਸੋਝੀ ਆਈ ਹੈ ਤੇ ਅੱਜ । ਮੈਨੂੰ ਐਓਂ ਲਗਦਾ ਹੈ ਜਿਵੇਂ ਮੇਰੀ ਸ਼ੇਖੀ (ਲਾਫ) ਗੂੰਜ ਬਨ ਕੇ ਵਾਪਸ ਆਈ ਹੈ ਮੇਰੀਆਂ ਅੱਖਾਂ ਖੋਲ੍ਹਨ ਤੇ ਮੈਨੂੰ ਸਬਕ ਦੇਣ। ਉਸ ਸਮੇਂ ਦੇ ਖ਼ਿਆਲ ਮੇਰੇ ਹੱਥ ਬੰਨ੍ਹ ਦੇਂਦੇ ਹਨ ਤੇ ਕਿਸੇ ਦੇ ਰੂਬਰੂ ਅਰਜੋਈ ਦੇ ਅੱਖਰ ਇਹ ਹਨ

ਮੇਰੇ ਦੇਵਤਾ !
ਮੇਰਾ ਪਿਆਰ ਮਾਫ।

**

# ਬੇ ਮਿਸਾਲ ਗੁਰੂ

ਬਾਲਪਨੇ ਤੋਂ ਅੰਤਮ ਸ੍ਵਾਸ ਤਕ।
*ਪਿਤਾ, ਪੁੱਤਰ ਤੇ ਸਿੱਖਾਂ ਖ਼ਾਸ ਤਕ।
ਇਕ ਇਕ ਸ਼ੈ ਸਭ ਲੇਖੇ ਲਾ ਦਿੱਤੀ,
ਲਹੂ ਦਾ ਇਕ ਇਕ ਤੁਪਕਾ ਡੋਲ੍ਹ ਕੇ।

---

*[ਪਿਤਾ ਦੀ ਕੁਰਬਾਨੀ ਦੇਨ ਤੇ ਇਕ ਵਿਚਾਰ ਪਰਗਟ ਕੀਤਾ ਗਿਆ ਹੈ, ਓਹ ਇਹ ਕਿ ਪੁਰਾਤਨ ਇਤਹਾਸਾਂ ਵਿਚ ਇਹ ਸਾਖੀ ਕਿਧਰੇ ਨਹੀਂ ਕਿ ਦਸਮੇਸ਼ ਗੁਰੂ ਜੀ ਨੇ ਨਾਵੇਂ ਗੁਰੂ ਜੀ ਨੂੰ ਸੀਸ ਦੇਨ ਵਾਸਤੇ ਕਿਹਾ ਹੋਵੇ। ਮੈਂ ਇਸ ਵਿਚਾਰ ਲਈ ਧਨਵਾਦੀ ਹਾਂ। ਹਾਂ ਪਰਚਲਤ ਵਿਚਾਰ ਦੂਸਰਾ ਹੋਣ ਕਰਕੇ ਏਸ ਨਜ਼ਮ ਦੀ ਦੂਜੀ ਸਤਰ ਲਿਖਨ ਵਿਚ ਆਈ ਹੈ ਸੋ ਖਿਮਾਂ ਦਾ ਜਾਚਕ ਹਾਂ। ਮੇਰਾ ਦ੍ਰਿੜ ਵਿਸ਼ਵਾਸ਼ ਹੈ ਕਿ ਦਸੇ ਗੁਰੂ ਇਕ ਤੁਲ ਹਨ, ਇਕ ਰੂਪ ਹਨ, ਇਕ ਹਨ। ਨਾਵੇਂ ਗੁਰੂ, ਹਿੰਦ ਦੀ ਚਾਦਰ, ਗੁਰੂ ਤੇਗ਼ ਬਹਾਦਰ ਸਰਬ ਕਲਾ ਸਮਰਥ ਗੁਰੂ ਸਨ ਤੇ ਉਨ੍ਹਾਂ ਨੇ ਖ਼ੁਦ ਆਪਾ ਵਾਰਿਆ ਹੈ। ਸਿਖ ਹਿਰਦੇ ਲਈ ਨਾਵੇਂ ਗੁਰੂ ਦੀ ਉਹੋ ਮਾਨਤਾ ਹੈ ਜੋ ਦਸਵੇਂ ਗੁਰ ਦੀ ਤੇ ਮੇਰੀ ਸ਼ਰਧਾ ਕਿਸੇ ਹੋਰ ਨਾਲੋਂ ਘੱਟ ਨਹੀਂ]

ਤਖ਼ਤ ਤੇ ਤਾਜ, ਸੁੱਖਆਰਾਮ ਸਾਰੇ।
ਨੀਂਵੇਂ ਅਨਾਥਾਂ ਸਦਕਾ ਸਭ ਵਾਰੇ।
ਅੰਤ ਸਚਖੰਡ ਨੂੰ ਕਰ ਲਈ ਵਾਪਸੀ,
ਸ਼ਹਾਦਤ ਦੇ ਰੰਗ 'ਚ ਜੀਵਨ ਘੋਲ ਕੇ।

ਟਾਕਰਾ ਤੇਰਾ ਨਹੀਂ ਸੀ ਦੀਨ ਨਾਲ।
ਜਾਂ ਇਹ ਝਗੜਾ ਰਾਜ ਦੀ ਈਣ ਨਾਲ।
ਤੇਗ਼ ਤੇਰੀ ਤੇ ਨਿਕਲੀ ਧਰਮ ਲਈ,
ਹਕੂਮਤ ਦੇ ਧੱਕੇ ਨੂੰ ਜਾਂਚ ਕੇ, ਤੋਲ ਕੇ।

ਅਰਸ਼ੀ ਕਵੀ! ਲਿਖਾਰੀ ਸੀ ਉੱਚਾ।
ਯੋਗੀ, ਬਲੀ, ਪੈਗ਼ੰਮਬਰ ਉਹ ਸੁੱਚਾ।
ਬੇਮਿਸਾਲ ਹੈ ਸਾਰੇ ਜਗਤ ਵਿੱਚ,
ਇਤਹਾਸ ਦੇ ਪੱਤਰੇ ਵੇਖ ਲਓ ਫੋਲਕੇ।

ਮੇਰੇ ਖ਼ਿਆਲ ਵਿੱਚ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ, ਪੈਗ਼ੰਮਬਰਾਂ ਅਵਤਾਰਾਂ ਵਿੱਚੋਂ ਬੇਮਿਸਾਲ ਹੋਏ ਹਨ। ਹਜ਼ਰਤ ਈਸਾ, ਮੂਸਾ, ਮੁਹਮਦ, ਸ਼੍ਰੀ ਕ੍ਰਿਸ਼ਨ, ਸ੍ਰੀ ਰਾਮਚੰਦਰ, ਮਹਾਤਮਾਂ ਬੁਧ ਤੇ ਮਹਾਤਮਾਂ ਗਾਂਧੀ ਅਪਣੇ ਅਪਣੇ ਸਮੇਂ ਸੰਸਾਰ ਨੂੰ ਝੂਣਦੇ ਹਿਲਾਂਦੇ ਰਹੇ ਤੇ ਭੁੱਲਿਆਂ ਨੂੰ ਸਿਧੇ ਰਸਤੇ ਪਾਂਦੇ ਰਹੇ । ਓਹ ਲੱਖਾਂ ਕਰੋੜਾਂ ਦੀ ਸ਼ਕਤੀ ਦੇ ਸੋਮੇਂ ਕਿਸੇ ਮੰਤਵ ਲਈ ਦੁਨੀਆਂ ਵਿਚ ਆਏ ਜਾਂ ਭੇਜੇ ਗਏ । ਉਹ ਸਾਰੇ ਮਹਾਨ ਸ਼ਖ਼ਸੀਅਤ ਦੇ ਮਾਲਕ ਸਨ, ਵੱਡੇ ਸਨ, ਸਤਕਾਰ ਯੋਗ ਸਨ ਤੇ ਅੱਜ ਵੀ ਹਨ ਉਸੇ ਤਰ੍ਹਾਂ । ਸਮੇਂ ਸਮੇਂ ਉਨ੍ਹਾਂ ਅਪਣੇ ਖ਼ਿਆਲ ਦੁਨੀਆਂ ਸਾਮ੍ਹਣੇ ਰੱਖੇ ਤੇ ਭਾਵੇਂ ਉਸ ਵੇਲੇ ਬਹੁਤਿਆਂ ਨੂੰ ਇਹ ਖ਼ਿਆਲ ਓਪਰੇ ਲਗਦੇ ਸਨ ਪਰ ਫੇਰ ਬਾਅਦ ਵਿਚ ਦੁਨੀਆਂ ਨੇ ਇਨ੍ਹਾਂ ਖ਼ਿਆਲਾਂ ਤੇ ਹੀ ਫੁੱਲ ਚੜ੍ਹਾਏ ਤੇ ਇਨ੍ਹਾਂ ਮਹਾਂ ਪੁਰਸ਼ਾਂ ਦੀਆਂ ਕਥਨੀਆਂ ਨੂੰ ਅਕਾਸ਼-ਬਾਨੀ ਸਮਝਿਆ ਤੇ ਮੰਨਿਆ । ਇਹ ਸਾਰੀਆਂ ਹਸਤੀਆਂ ਉੱਚੇ ਤੋਂ ਉੱਚਾ ਦਰਜਾ ਰਖਦੀਆਂ ਹਨ ਪਰ ਗੁਰੂ ਗੋਬਿੰਦ, ਅਨੋਖਿਆਂ ਤੋਂ ਅਨੋਖਾ ਤੇ ਵਖਰਿਆਂ ਤੋਂ ਵੱਖਰਾ ਸੀ । ਇਤਿਹਾਸ ਦੇ ਪੱਤਰੇ ਫੋਲ ਲਓ, ਸਾਨੀ ਨਹੀਂ ਮਿਲਦਾ । ਛੋਟੇ ਹੁੰਦਿਆਂ ਤੋਂ ਅਖ਼ੀਰ ਦਮ ਤਕ ਕੁਰਬਾਨੀ–ਪਿਤਾ ਦੀ, ਪੁੱਤਰਾਂ ਦੀ, ਸਿੱਖਾਂ ਦੀ, ਸੇਵਕਾਂ ਦੀ ਤੇ ਫੇਰ ਅਪਨੀ। ਗੁਰੂ ਗੋਬਿੰਦ ਕੀ ਸੀ ? ਮੇਰੇ ਲਈ ਉਸ ਤੋਂ ਬਾਅਦ ਹੋਰ ਕੋਈ ਨਹੀਂ । ਇਹ ਬੇਮਿਸਾਲ ਸੀ ਤੇ ਬੇਮਿਸਾਲ ਰਹੇਗਾ ।

*

## ਫੁੱਲਾਂ ਸਾਹਵੇਂ

"ਓ ਝੱਲੇ ਅਵਾਰੇ !
ਸੋਚਾਂ ਦੇ ਮਾਰੇ ।

ਕੀ ਦੁੱਖ ਹੈ ਤੈਨੂੰ ਕੁਝ ਬੋਲ ਤੇ ਅੜਿਆ !
ਗ਼ਮ ਅੰਦਰੋ ਅੰਦਰ ਕਿਉਂ ਪੀਂਦਾ ਜਾਣੈ,
ਕੁਝ ਉਭਾਸਰ ਮੂੰਹੋਂ, ਗੱਲ ਖੋਲ੍ਹ ਤੇ ਅੜਿਆ !"

"ਕੀ ਪੁੱਛਣੈ ਦਰਦੀ !
ਇਹ ਗੱਲ ਚਿਰੋਕੀ,
ਇਕ ਉੱਜੜੇ ਘਰ ਦੀ ।

ਕਦੇ ਜੀਵਨ ਅੰਦਰ ਤਕਦੀਰਾਂ ਮਿਲੀਆਂ ।
ਕਿਸੇ ਓਪਰੇ ਹੱਥੋਂ ਵੇ ਗੁੰਦੀਆਂ ਗਈਆਂ
ਸੰਗ ਫੁੱਲਾਂ ਦੇ ਸੋਹਣੀਆਂ ਕਲੀਆਂ ।
ਜਦ ਹਾਰ ਪ੍ਰੋਤੇ ਗਏ ਵੰਨ ਸੁ ਵੰਨੇ ।
ਕੋਈ 'ਫੁਲ' ਕਿਤੋਂ ਦਾ ਅਤੇ 'ਕਲੀ' ਕਿਤੋਂ ਦੀ
ਆ ਰਲੇ ਇਕੱਠੇ ਇਕ ਹਾਰ 'ਚ ਬੰਨੇ ।
ਏਉਂ ਚੁਪ ਚੁਪੀਤੇ ।
ਦਿਨ ਬੀਤਦੇ ਬੀਤੇ ।

ਆਖ਼ਰ ਦਿਨ ਆਇਆ।
ਪਰਲੋ ਹੀ ਲਿਆਇਆ।

ਇਕ ਕਲੀ ਮੁਰਝਾਈ ਅਤੇ ਡਿੱਗੀ ਥੱਲੇ।
ਡਾਲ ਤੋਂ ਟੁੱਟੀ ਉਹ ਹਾਰ ਪ੍ਰੋਤੀ
ਹਾਰ ਤੋਂ ਟੁੱਟੀ ਉਹ ਮਿੱਟੀ ਪੱਲੇ।

ਏਸੇ ਲਈ........

ਹੁਣ ਭਰਿਆ ਪੀਤਾ ਮੈਂ ਫਿਰਨਾਂ ਸਾਰੇ।
ਥਾਂ ਥਾਂ ਵੇਖਾਂ ਸਭ 'ਫੁੱਲ' ਪਿਆਰੇ।
ਪਰ ਫੁੱਲਾਂ ਸਾਹਵੇਂ 'ਉਹ ਕਲੀ' ਨਹੀਂ ਹੈ।
ਸੋ ਜੀਵਨ ਅੰਦਰ ਕੋਈ ਖ਼ੁਸ਼ੀ ਨਹੀਂ ਹੈ।
ਗੱਲ ਗੱਲ ਵਿਚ ਹੌਕੇ ਬਸ ਰੋਣਾ ਹੀ ਰੋਣਾ।
ਯਾਦਾਂ ਅਨਮੋੜ ਉੱਕਰੀਆਂ ਸੀਨੇ
ਯਾਦਾਂ ਨੂੰ ਭੁੱਲਣਾ ਤੇ ਰੋ ਰੋ ਕੇ ਧੋਣਾ।

ਇਹ ਹਾਲ ਬੁਰਾ ਜੋ
ਹੈ ਓਸੇ ਦਿਨ ਤੋਂ
ਮੇਰੇ ਗਲੇ ਦਾ ਇਹ ਹਾਰ ਰਹੇਗਾ।
ਦੇਸ ਪਿਆਰ ਵਾਂਗ ਇਕਸਾਰ ਰਹੇਗਾ।

ਇਹ ਨਜ਼ਮ ਮੌਤ ਦੇ ਕਾਰਨ ਖੋਹ ਲਈ ਤੇ ਵਿਛੁੜ ਗਈ ਇਕ ਭੈਣ ਦੀ ਯਾਦ ਵਿਚ ਹੈ। ਉਸ ਭੈਣ ਦਾ ਨਾਂ ਸੀ 'ਫੁੱਲਾਂ' । ਉਸਦੀ ਜੁਦਾਈ ਮੈਨੂੰ ਕਦੇ ਨਹੀਂ ਭੁੱਲ ਸਕਦੀ। ਉਸਦੀ ਨੇਕੀ ਤੇ ਚੰਗਾ ਸੁਭਾ ਇਕ ਮਿਸਾਲ ਸਨ । ਆਪਣਾ ਸੁੱਖ ਇਕ ਪਾਸੇ ਰਖ ਕੇ ਦੂਜਿਆਂ ਦੀ ਸੇਵਾ ਉਸ ਦਾ ਇਕ ਵਿਸ਼ੇਸ਼ ਗੁਣ ਸੀ। ਕੋਈ ਵੀ ਜੀਵ ਇਕ ਵੇਰ ਉਸ ਨੂੰ ਮਿਲ ਕੇ ਫੇਰ ਭੁਲਾ ਨਹੀਂ ਸਕਿਆ।

ਏਸ ਨਜ਼ਮ ਦੇ ਖ਼ਿਆਲ ਕੁਝ ਏਉਂ ਹਨ ਕਿ ਫੁੱਲਾਂ ਦੀ ਮੌਤ ਤੋਂ ਬਾਅਦ ਕਿਸੇ ਮੈਨੂੰ ਮੇਰੇ ਦੁਖੀ ਹੋਣ ਦਾ ਕਾਰਨ ਪੁੱਛਿਆ ਤੇ ਮੈਂ ਇਨ੍ਹਾਂ ਸਤਰਾਂ ਵਿਚ ਮਨ ਦੀ ਵਿਥਿਆ ਦੱਸੀ । ਮੇਰੇ ਖ਼ਿਆਲਾਂ ਦੀ ਰੌ ਕੁਝ ਏਉਂ ਟੁਰ ਰਹੀ ਹੈ ਕਿ ਫੁੱਲਾਂ ਏਸ ਦੁਨੀਆਂ ਦੇ ਕਾਬਲ ਨਹੀਂ ਸੀ । ਉਹ ਕੋਈ ਦੇਵੀ ਸੀ ਤੇ ਦੇਵ-ਲੋਕ ਵਿਚ ਹੀ ਰਹਿੰਦੀ। ਇਹ ਦੁਨੀਆਂ ਉਸ ਦੀਆਂ ਅੱਛਾਈਆਂ ਨੂੰ ਨਿਵਾਜ ਨਹੀਂ ਸਕੀ । ਉਸ ਦੀ ਸ਼ਾਦੀ ਹੋਈ ਜਿਵੇਂ ਆਮ ਸ਼ਾਦੀਆਂ ਹੁੰਦੀਆਂ ਨੇ

ਕੋਈ ਫੁੱਲ ਕਿਤੋਂ ਦਾ ਅਤੇ ਕਲੀ ਕਿਤੋਂ ਦੀ ਇਕ ਹਾਰ ਵਿਚ ਬੰਨੇ ਗਏ।

ਸ਼ਾਦੀ ਦਾ ਬੰਦਨ ਪੈ ਗਿਆ ਤੇ ਜ਼ਿੰਦਗੀ ਬਦਲ ਗਈ। ਕਈ ਗ਼ਮਾਂ ਫਿਕਰਾਂ ਤੇ ਬੀਮਾਰੀਆਂ ਨੇ ਜੀਵਨ ਝੰਜੋੜ ਦਿੱਤਾ। ਆਖ਼ਰ ਇਕ ਬੀਮਾਰੀ ਐਸੀ ਆਈ ਕਿ ਨਾਲ ਹੀ ਲੈ ਗਈ । ਮਾਪਿਆਂ ਤੋਂ ਟੁੱਟ ਕੇ ਉਹ ਸ਼ਾਦੀ ਦੇ ਹਾਰ ਵਿੱਚ ਪ੍ਰੋਈ ਗਈ ਸੀ ਤੇ ਏਸ ਹਾਰ ਤੋਂ ਟੁੱਟ ਕੇ ਉਹ ਮਿੱਟੀ ਵਿੱਚ ਜਾ ਸੁੱਤੀ।

ਏਸ ਤੋਂ ਬਾਅਦ ਦੀ ਮੇਰੀ ਹਾਲਤ ਇਨ੍ਹਾਂ ਅੱਖਰਾਂ ਵਿੱਚ ਹੈ

ਗੱਲ ਗੱਲ ਵਿੱਚ ਹੌਕੇ ਬਸ ਰੋਣਾ ਹੀ ਰੋਣਾ

... ... ... ... ... ... ... ...

... ... ... ... ... ... ... ...

ਯਾਦਾਂ ਅਨਮੋੜ ਹਨ, ਮੁੜਦੀਆਂ ਨਹੀਂ। ਭੁਲਾਣ ਦੀ ਲਖ ਕੋਸ਼ਸ਼ ਤੇ ਵੀ ਉਸ ਨੂੰ ਭੁਲਾਣਾ ਅਸੰਭਵ ਹੈ—ਇਹ ਯਾਦ ਅਭੁੱਲ ਹੈ। ਉਸ ਦੀ ਮੌਤ ਤੋਂ ਬਾਅਦ ਜਿਹੜਾ ਮੇਰਾ ਏਸਤਰ੍ਹਾਂ ਦਾ ਹਾਲ ਹੋ ਗਿਆ ਹੈ ਇਹ ਹੁਣ ਮੇਰੇ ਨਾਲ ਨਿਭੇਗਾ ਠੀਕ ਓਸੇਤਰ੍ਹਾਂ ਜਿਸ ਤਰ੍ਹਾਂ ਮੇਰਾ ਪਿਆਰ ਅਡੋਲ ਤੇ ਇਕਸਾਰ ਹੈ ਉਸ ਵਿਛੜੀ ਭੈਣ ਨਾਲ।

*

# ੧੫ ਅਗਸਤ ੧੯੪੯

ਲੋਕਾਂ ਦੀ ਅਵਸਥਾ
ਅੱਜ ਕੀ ਏ ?
*ਬੇਚੈਨੀ
†ਨਿਰਾਸਤਾ
‡ਮਜਬੂਰੀ
ਏਸ ਘੁੱਰ ਘੁੱਰ ਦਾ

---

ਸਾਡੀਆਂ ਤਿੰਨ ਹਾਲਤਾਂ–ਬੇਚੈਨੀ, ਨਿਰਾਸਤਾ ਤੇ ਮਜਬੂਰੀ:–

*ਬੇਚੈਨੀ–ਸਾਡੇ ਗ਼ਰੀਬਾਂ ਵਾਸਤੇ ਕੁਛ ਕੀਤਾ ਨਹੀਂ ਗਿਆ। ਅਸਾਂ ਸਾਲ ਉਡੀਕਿਆ ਹੈ ਤੇ ਹੁਣ ਸਬਰ ਮੁਕਦਾ ਜਾਂਦਾ ਹੈ--ਅਸੀ ਬੇਚੈਨ ਹਾਂ ਤੇ ਚਾਹੁੰਦੇ ਹਾਂ ਕਿ ਗ਼ਰੀਬੀ ਦੂਰ ਹੋਵੇ ਕਿਸੇ ਤਰ੍ਹਾਂ।

†ਨਿਰਾਸਤਾ–ਅਸੀ ਖ਼ਿਆਲ ਕਰਦੇ ਸਾਂ ਕਿ ਸਾਡੀ ਅਪਣੀ ਸਰਕਾਰ ਜ਼ਰੂਰ ਸਾਨੂੰ ਨਵਾਂ ਜੀਵਨ ਦੇਵੇਗੀ ਪਰ ਨਹੀਂ ਏਸ ਤਰ੍ਹਾਂ ਨਹੀਂ ਹੋਇਆ ਤੇ ਏਸ ਵਾਸਤੇ ਅਸੀ ਨਿਰਾਸ ਹਾਂ।

‡ਮਜਬੂਰੀ–ਸਾਡਾ ਦਿਲ ਕਰਦਾ ਹੈ ਕਿ ਅਸੀ ਕੁਛ ਕਰੀਏ ਪਰ ਮਜਬੂਰ ਹਾਂ। ਸਰਕਾਰ ਸਾਡੀ ਅਪਣੀ ਹੈ ਤੇ ਅਸੀ ਉਸ ਦੇ ਰਸਤੇ ਵਿਚ ਰੁਕਾਵਟ ਬਣਨਾ ਨਹੀਂ ਚਾਹੁੰਦੇ।

ਆਖ਼ਰ
ਪੱਜ ਕੀ ਏ ?
ਆਜ਼ਾਦੀ ਦੇ ਦਿਨ
ਅੱਜ ਪਹਿਲੀ ਬਰਸੀ ਤੇ
ਅਸਾਂ ਦਿਲੋਂ ਸਾਰਿਆਂ
ਕਿਸੇ ਵੀ ਨੇਤਾ ਦੀ
ਜੈ ਬੁਲਾਈ ਨਹੀਂ ।
ਪੁਰਾਣੀਆਂ ਲੀਹਾਂ ਤੇ
ਉਹੋ ਹੀ ਟੋਰ ਹੈ
ਕਿਸੇ ਪਾਸੇ
ਗ਼ਰੀਬ ਦੀ
ਹੋਈ ਭਲਾਈ ਨਹੀਂ ।
ਘਰ ਘਰ ਇੱਕੋ ਰੋਣਾ ਹੈ
ਨੱਕ-ਜਾਣ ਆਈ ਹੋਈ ।
ਵੱਧ ਰਹੀਆਂ ਕੀਮਤਾਂ
ਘੱਟ ਰਹੀਆਂ ਸਹੂਲਤਾਂ ;
ਪੈਸੇ ਵਾਲਿਆਂ
ਹਰ ਥਾਂ
ਅੰਨੀ ਹੈ ਪਾਈ ਹੋਈ ।
ਕਸ਼ਮੀਰ ਦੀ ਦਲਦਲ
ਹੈਦਰਾਬਾਦ ਇਕ ਸੂਲ ।
ਕੀ ਇਹ ਸਾਰੀਆਂ ਗੱਲਾਂ
ਆਜ਼ਾਦੀ ਦਾ ਮੂਲ ?

ਸਾਡਾ ਹਿੰਦੁਸਤਾਨ।
ਅੱਜ
੧੫
ਅਗਸਤ
੧੯੪੮
ਨੂੰ
ਜਿਵੇਂ ਆਜ਼ਾਦੀ ਤੋਂ ਪਹਿਲੇ,
ਓਸੇ ਤਰਾਂ ਪਰੇਸ਼ਾਨ।

ਆਜ਼ਾਦੀ ਦੇ ਦਿਨ ਤੋਂ ਅੱਸੀ ਸਾਲ ਅੱਗੇ ਚਲੇ ਗਏ ਹਾਂ ਅੱਜ ੧੫ ਅਗਸਤ ੧੯੪੮ ਨੂੰ ਪਰ ਫਰਕ ਕਿੰਨਾਂ ਕੁ ਪਿਆ ਹੈ ਸਾਡੀ ਆਮ ਜ਼ਿੰਦਗੀ ਵਿੱਚ–ਦਿੱਸਨ ਵਿੱਚ ਕੁਝ ਵੀ ਨਹੀਂ ।

ਲੋਕ ਕੀ ਆਸ ਰਖਦੇ ਸਨ ਪਰ ਕੀ ਉਨ੍ਹਾਂ ਦੀਆਂ ਆਸਾਂ ਕਿਨਕਾ ਮਾਤਰ ਵੀ ਪੂਰੀਆਂ ਹੋਈਆਂ ? ਨਹੀਂ । ਖ਼ਿਆਲ ਸੀ ਕਿ ਆਜ਼ਾਦੀ ਸਾਡੇ ਰੋਣਿਆਂ ਨੂੰ ਹੱਸਿਆਂ ਵਿਚ ਬਦਲ ਦੇਵੇਗੀ ਪਰ ਨਹੀਂ ਸਾਡੇ ਰੋਣੇ ਹੋਰ ਵਧਦੇ ਜਾ ਰਹੇ ਹਨ, ਘਟੇ ਨਹੀਂ ।

ਅਸੀ ਪਹਿਲੀ ਬਰਸੀ ਨੂੰ ਦਿਲੀ ਲਾਲ ਕਿਲੇ ਦੇ ਮੈਦਾਨ ਵਿਚ ਕੱਠੇ ਹੋਏ । ਲੱਖਾਂ ਦੀ ਭੀੜ ਸੀ । ਇਕ ਮੇਲੇ ਵਾਂਗ–ਅਸੀ ਆਏ ਤੇ ਤਮਾਸ਼ਾ ਵੇਖ ਕੇ ਚਲੇ ਗਏ । ਦਿਲ ਵਿਚ ਕਈ ਦੁੱਖ ਦਬੇ ਹੋਏ ਸਨ । ਹਰ ਥਾਂ ਪੈਸੇ ਵਾਲਿਆਂ ਦਾ ਰਾਜ । ਅਮੀਰ ਹੋਰ ਅਮੀਰ ਹੋ ਰਹੇ ਸਨ ਤੇ ਗ਼ਰੀਬ ਹੋਰ ਗ਼ਰੀਬ । ਸੋਚਿਆ ਸੀ ਕਿ ਏਸ ਫਰਕ ਨੂੰ ਮਿਟਾਣ ਦੇ ਯਤਨ ਹੋਣਗੇ ਪਰ ਫਰਕ ਦਿਨੋ ਦਿਨ ਵਧ ਰਿਹਾ ਹੈ ਸਗੋਂ ।

ਅੱਜ ਅਸੀ ਕੀ ਕਹਿ ਸਕਦੇ ਹਾਂ । ਅੱਜ ਜਦ ਕਿ ਸਾਡੇ ਲੀਡਰ ਆਪਣੇ ਨੇ । ਅੱਜ ਜਦ ਕਿ ਸਾਡਾ ਦੇਸ਼ ਆਪਣਾ ਏ, ਅੱਜ ਜਦ ਕਿ ਅਸੀ ਆਪ ਮਾਲਕ ਹਾਂ ਆਪਣੀ ਕਿਸਮਤ ਦੇ ।

*

# ਪੀਆ ਪਿਆਰੇ

ਝੂਰੀ ਲਾਚਾਰੀ । ਮਜਬੂਰੀ ਤੇ ਜ਼ਾਰੀ ।
ਆਸ਼ਾ ਨਿਰਾਸ਼ਾ । ਰੋਣਾ ਤੇ ਹੱਸਾ ।
ਯਾਦਾਂ ਤੇ ਲੋਚਾਂ । ਉਮੀਦਾਂ ਤੇ ਸੋਚਾਂ ।
ਦਰਸ਼ਨ ਪਿਆਸਾਂ । ਚਿਰੋਕੀਆਂ ਆਸਾਂ ।
ਆਸਾਂ ਤੇ ਜੀਵਨ । ਜੀਵਨ ਕੀ ਜੀਵਨ ?
ਨਿਰੀਆਂ ਸਿੱਕਾਂ । ਨਿਰੀਆਂ ਹੀ ਖਿੱਚਾਂ ।
ਨਿਰੀਆਂ ਉਡੀਕਾਂ । ਨਿਰੀਆਂ ਤਰੀਕਾਂ ।
ਨਿਰੀ ਹੀ ਖ਼ੁਆਰੀ । ਝੂਰੀ ਲਾਚਾਰੀ ।
ਮਜਬੂਰੀ ਤੇ ਜ਼ਾਰੀ । ਸੂਰਤਉਹ ਪਿਆਰੀ ।
ਕਦ ਤਕ ਨਾਂ ਆਸੀ ? ਕਦ ਦਰਸ ਦਿਖਾਸੀ ?

ਕਦ ਕਤ—ਕਦ ਤਕ ?
ਪਿਆਰੇ !

ਕਦ ਆਸਨ ਦਵਾਰੇ ? ਉਹ ਪੀਆ ਪਿਆਰੇ !
ਉਹ ਨੈਣ ਰਸੀਲੇ ! ਮਦ-ਭਰੇ ਨਸ਼ੀਲੇ !
ਉਹ ਮੁੱਖੜਾ ਸੋਹਣਾ ! ਪਿਆਰਾ ਤੇ ਮੋਹਣਾ !
ਉਹ ਜੋਤ ਸਰੂਪ ! ਇਕ ਅਸਚਰਜ ਰੂਪ !
ਉਹ ਸ਼ਾਂਤਿ ਸਮੁੰਦਰ ! ਪ੍ਰੇਮ ਦਾ ਕੌਂਦਰ !
ਉਹ ਰਸਨਾਂ ਮਿੱਠੀ ! ਫੇਰ ਸੁਣੀ ਨ ਡਿੱਠੀ !

ਉਹ ਚਰਨ ਸਨਮਾਨੇ ! ਸੇਵਕ ਮਨ-ਭਾਣੇ !
ਉਹ ਹਸਤ ਕਮਲ ! ਕੋਈ ਲਾਉ ਰਮਲ ।
ਫੇਰ ਕਦ ਵਲਨਗੇ ? ਹਾਇ ! ਕਦ ਫਲਨਗੇ ?
ਉਹ ਕਦ ਆਉਣਗੇ ਤੇ ਅਪਨਾਉਣਗੇ ?

ਕਦ ਤਕ—ਕਦ ਤਕ ?

ਪਿਆਰੇ !

ਕੀ ਕਰੀਏ ? ਪ੍ਰੀਤਮ ! ਕਿਵੇਂ ਜਰੀਏ ? ਪ੍ਰੀਤਮ !
ਕਹਿਣਾਂ ਏ ਸੌਖਾ । ਜਰਨਾ ਏ ਔਖਾ ।
ਛਿਨ ਨਹੀਂ, ਇਕ ਛਿਨ । ਕਿਵੇਂ ਕੱਟੀਏ ਦਿਨ ?
ਖ਼ਬਰੇ, ਸੱਚਾ ਏਂ ਤੂੰ । ਓ ਨਹੀਂ, ਕੱਚਾ ਏਂ ਤੂੰ ।
ਕੀ ਜਾਣੇ ਸਾਰ ਵੇ ? ਇਹ ਪ੍ਰੇਮ ਪਿਆਰ ਵੇ !
ਗਿਐਂ ਲੱਗੀਆਂ ਤੋੜ। ਤੇ ਸੱਟ ਗਿਐਂ ਵਿਛੋੜ ।
ਜਾ ਬੈਠੈਂ ਇਕੱਲਾ । ਲਾ ਰੋਗ ਅਵੱਲਾ ।
ਵਸਨਾ ਏਂ ਦੁਰਾਡੇ । ਤੱਕ ਹਾਲ ਅਸਾਡੇ ।
ਆ ਸੁਣਾਵਾਂ ਬੈਣ ! ਜ਼ਰਾ ਤੱਕੇ ਨਾਂ ਨੈਣ ।
ਦਿਨ ਦੀਂਵੀਂ ਰਾਤੀਂ । ਸ਼ਾਮੀਂ ਪ੍ਰਭਾਤੀਂ ।
ਰਾਹ ਤੇਰਾ ਤੱਕਨ । ਇਹ ਮਲ ਨਾਂ ਥੱਕਨ ।
ਪਰ ਤੂੰ ਏਂ ਪਾਰ । ਛੱਡ ਸਾਨੂੰ ਉਰਾਰ ।
ਆਵੇਂ ਨਾਂ ਜਾਂਵੇਂ । ਨਾਂ ਪਾਸ ਬੁਲਾਵੇਂ ।
ਨਾਂ ਮੋੜੇਂ ਮੁਹਾਰਾਂ । ਨਾਂ ਫੇਰੇਂ ਬਹਾਰਾਂ ।
ਨਾਂ ਦੀਦ ਦਿਖਾਵੇਂ । ਨਾਂ ਦੁੱਖ ਮਿਟਾਵੇਂ ।

ਕਦ ਤਕ—ਕਦ ਤਕ ?

ਪਿਆਰੇ !

ਚੰਨਾਂ! ਕਿਉਂ ਖ਼ੁੱਸੈਂ ? ਕਿਸ ਗੱਲ ਤੋਂ ਰੁੱਸੈਂ ?
ਕੀ ਹੋਈ ਖ਼ੁਨਾਮੀਂ ? ਸਾਡੀ ਕੀ ਖ਼ਾਮੀ ?
ਅੜਿਆ !ਚੰਗੀ ਮੰਦੀ। ਤੇਰੀ ਹਾਂ ਬੰਦੀ ।
ਸੱਚੀਂ ਤੇਰੇ ਬਿਨਾਂ। ਕੋਈ ਨਹੀਉਂ ਅਪਨਾ।
ਚੱਲ ਭੁੱਲੀ ਚੁੱਕੀ । ਅਗਲੀ ਗੱਲ ਮੁੱਕੀ।
ਫੇਰ ਮੁੱਢੋਂ ਪਿਆਰ। ਫੇਰ ਉਹੋ ਬਹਾਰ।
ਜੀਵੇਂ ! ਮਨ ਨਾ ਮਾਰ। ਇਹ ਉੱਜੜਾ ਦਿਆਰ।
ਆ ਫੇਰ ਵਸਾ ਦੇ। ਮੇਰੀ ਰੀਝ ਲਾਹ ਦੇ।
ਕਦੀ ਆ ਪੁੱਛ ਵੀ । ਸਾਡਾ ਏ ਹਾਲ ਕੀ ?
ਵੇ ਦਿਨ ਰਾਤ ਮਰਦੀ। ਖਾਵਾਂ ਗਰਮੀ ਸਰਦੀ।
ਇਹ ਵੱਸਦੇ ਚੁਬਾਰੇ। ਤੇ ਘਰ ਘਾਟ ਦੁਆਰੇ।
ਤੇਰੇ ਬਾਝ ਪਿਆਰੇ। ਸੂਨੇ ਨੇ ਸਾਰੇ।
ਤੂੰ ਆਵੇਂ, ਵਸਾਵੇਂ। ਆਵੇਂ, ਭਾਗ ਲਾਵੇਂ।
ਹੋਣ ਮਸਤ ਹਵਾਵਾਂ। ਤੇ ਠੰਡੀਆਂ ਛਾਵਾਂ।
'ਚਰਨ' ਹੰਝੂ ਸੁੱਕਨ। ਤੇ ਹਟਕੋਰੇ ਮੁੱਕਨ।
ਆ ਪੀਆ ਪਿਆਰੇ !
ਆ ਮੇਰੇ ਦਵਾਰੇ !

ਦੂਰ ਗਏ ਪੀਆ ਪ੍ਰਦੇਸੀ ਲਈ ਇਕ ਤਰਲਾ । ਆਸ਼ਾ ਨਿਰਾਸ਼ਾ, ਰੋਣਾ ਤੇ ਹੱਸਾ ਕਿਸੇ ਇਕੱਲੀ ਜਾਨ ਨਾਲ ਮਨ-ਆਈ ਖੇਡ ਖੇਡਦੇ ਹਨ । ਜੀਅ ਕੀਤਾ, ਹਸਾ ਲਿਆ – ਜੀਅ ਕੀਤਾ, ਰੁਆ ਲਿਆ । ਖ਼ਿਆਲ ਦੀ ਦੁਨੀਆਂ ਵਿਚ ਕਿਸੇ ਦੋ ਗੱਲਾਂ ਕੀਤੀਆਂ, ਆਸ ਬਝ ਗਈ । ਖ਼ਿਆਲ ਦੇ ਨਾਲ ਨਾਲ ਕੋਈ ਬੁਤ ਟੁਰ ਗਿਆ, ਆਸ ਟੁੱਟ ਗਈ । ਇਹ ਆਸਾਂ ਤੇ ਤੁੱਲ ਰਿਹਾ ਜੀਵਨ ਕੀ ਜੀਵਨ ਹੈ ?

ਅਪਨੇ ਪਿਆਰ ਨਾਲ ਅਪਨਾਏ ਹੋਏ 'ਅਪਨੇ' ਸਦਾ ਸੁੰਦਰ ਹੁੰਦੇ ਹਨ । ਉਹ ਅਪਨਾ ਹੈ, ਪਿਆਰਾ ਹੈ ਤੇ ਉਸ ਦੀ ਸ਼ਕਲ ਸੂਰਤ ਵੀ ਪਿਆਰੀ ਹੈ । ਉਸਦੇ ਹੱਥ ਪੈਰ ਮੂੰਹ, ਸਾਰੇ ਅੰਗ ਸੋਹਣੇ ਹਨ । ਉਸਦਾ ਸੁਭਾ ਏਡਾ ਚੰਗਾ ਤੇ ਸ਼ਾਂਤੀ ਵਾਲਾ ਹੈ ਜਿਵੇਂ ਡੂੰਘਾ ਸਾਗਰ ਤੇ ਉਸਦੀ ਗੰਭੀਰਤਾ । ਉਹ ਮੇਰੇ ਪ੍ਰੇਮ ਦਾ ਕੇਂਦਰ ਹੈ, ਅਰਮਾਨਾਂ ਦਾ ਮਰਕਜ਼ ਹੈ । ਉਸਦੀ ਰਸਨਾਂ ਐਸੀ ਮਿੱਠੀ ਹੈ ਕਿ ਕਿਸੇ ਹੋਰ ਦੇ ਮੂੰਹੋਂ ਕਦੀ ਸੁਣਨ ਵਿਚ ਨਹੀਂ ਆਈ ।

ਪਰ ਘੁੰਨ ਹੈ ਤੇ ਇਕ ਕਿ ਇਹ ਰੂਪ-ਮਾਨ ਆਵੇਗਾ ਕਦ ? ਵਿਛੋੜਾ ਜਰਨਾ ਔਖਾ ਹੈ, ਬਹੁਤ ਔਖਾ ਹੈ । ਇਕ ਛਿਨ ਨਹੀਂ ਕਟੀਂਦਾ ਤੇ ਦਿਨਾਂ ਦੇ ਦਿਨ 'ਵਛੋੜੇ ਦੇ ਕਿਵੇਂ ਨਿਕਲਨ ? ਦਿਨੇ ਰਾਤੀ, ਸ਼ਾਮੀਂ ਪ੍ਰਭਾਤੀਂ, ਅਖਾਂ ਵਹਿੰਦੀਆਂ ਰਹਿੰਦੀਆਂ ਹਨ – ਕਿਸੇ ਨੂੰ ਉਡੀਕਦੀਆਂ, ਪਰ ਕਦ ਤਕ ?

ਗੱਲ ਮੁਕਾਇਆਂ ਮੁੱਕਦੀ ਹੈ । ਜੇ ਤੂੰ ਰੁੱਸ ਕੇ ਟੁਰ ਗਿਐਂ ਤਾਂ ਵਾਪਸ ਆ ਜਾ ਹੁਣ । ਅਪਨਿਆਂ ਨਾਲ ਕੋਈ ਰੁੱਸਦਾ ਨਹੀਂ । ਇਹ ਘਰ ਘਾਟ ਦੁਆਰੇ ਸੂਨੇ ਹਨ । ਤੂੰ ਨਹੀਂ ਤੇ ਕੁਛ ਵੀ ਨਹੀਂ । ਤੂੰ ਆਵੇਂਗਾ ਤੇ ਵਸਾਵੇਂਗਾ ਤੇ ਏਸ ਲਈ

ਆ ਪੀਆ ਪਿਆਰੇ !
ਆ ਮੇਰੇ ਦੁਆਰੇ ।

## ਹੇ ਮੇਰੇ ਉਹ!

ਹੇ ਮੇਰੇ ਓਹ !
ਤੂੰ ਪੂਜਨ ਯੋਗ !

ਮਿੱਠੇ ਤੇਰੇ ਬੋਲ
ਤੇ ਅਨੂਪਮ ਕਵਿਤਾ
ਪਿਆਰੇ ਪਿਆਰੇ ਵਾਕ
ਸੁੱਖ ਸ਼ਾਂਤ ਦੇ ਸੋਮੇਂ ।
ਇਹ ਸਭ ਕੁਝ
ਤੇ ਫੇਰ
ਅੱਖੀਆਂ ਮੀਟ ਕੇ,
ਮਨ ਜੋੜ ਕੇ ਚਰਨੀਂ
ਕਿਸੇ ਕਿਸ ਤਰ੍ਹਾਂ ਗਾਇਆ
'ਗੋਬਿੰਦ ਕੇ ਗੁਣ ਗਾਵੋ, ਸਾਧੋ !'
ਕੁਝ ਸਮਝ ਨਾ ਆਈ
ਕੀ ਹੋਇਆ ਦਿਲ ਨੂੰ,
ਨੈਣ ਭਰਾ ਭਰ ਰੋਏ ;

ਇਲਾਹੀ ਬਾਣੀ ਦਾ ਅਸਰ ਇਲਾਹੀ
ਮੁੜ ਜਾਗਨ ਲੱਗੇ
ਪਿਆਰ
ਸੇਵਾ-ਭਾਵ
ਭਗਤੀ
ਦਰਸ-ਪਿਆਸ
ਤੇ ਹੰਝੂ ਬਨ ਬਨ
ਨਿਕਲਨ ਲੱਗੇ
ਦਿਲੀ ਵਿਯੋਗ।

ਹੇ ਮੇਰੇ ਉਹ!
ਤੂੰ ਪੂਜਨ ਯੋਗ!

ਇਕ ਵੇਰ ਕਿਸੇ ਥਾਂ ਕੀਰਤਨ ਸੀ ਅਤੇ ਮੈਂ ਵੀ ਉੱਥੇ ਗਿਆ ਹੋਇਆ ਸਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਲਾਹੀ ਬਾਣੀ ਹੈ, ਪਿਆਰੇ ਪਿਆਰੇ ਵਾਕ ਮਨ ਨੂੰ ਸ਼ਾਨਤੀ ਦੇਂਦੇ ਹਨ । ਕਿੰਨੇ ਮਿੱਠੇ ਮਿੱਠੇ ਬੋਲ ਹਨ, ਕਿੰਨੀ ਉੱਚੀ ਤੇ ਅਨੂਪਮ ਕਵਿਤਾ ਹੈ ਤੇ ਬਾਣੀ ਵਿੱਚੋਂ ਇਕ ਸ਼ਬਦ 'ਸਾਧੋ ਗੋਬਿੰਦ ਕੇ ਗੁਣ ਗਾਵੋ' ਏਸਤਰਾਂ ਪੜ੍ਹਿਆ ਗਿਆ, ਸਰੂਰ ਵਿਚ ਤੇ ਅੱਖਾਂ ਮੁੰਦ ਕੇ, ਪਿਆਰ ਨਾਲ ਕਿ ਮਨ ਤੇ ਅਜੀਬ ਪਰਭਾਵ ਪਿਆ, ਅੱਖਾਂ ਭਿੱਜ ਗਈਆਂ ਤੇ ਮੁੜ ਜਾਗ ਪਏ ਕੁਝ ਦੱਬੇ ਹੋਏ ਅਸਰ । ਇਕ ਇਕ ਹੰਝੂ ਵਿੱਚੋਂ ਇਕ ਇਕ ਦ੍ਰਿਸ਼ ਸਾਮ੍ਹਣੇ ਆ ਰਿਹਾ ਸੀ। ਕਦੇ ਰੱਬ-ਪਿਆਰ ਨੇ ਦੀਵਾਨਾ ਬਨਾਇਆ ਸੀ । ਕਦੇ ਸੇਵਾ-ਭਾਵ ਨੇ ਦਸ ਦਸ ਬਾਰਾਂ ਬਾਰਾਂ ਘੰਟੇ ਜੀਵਨ ਸੇਵਾ ਦੇ ਲੇਖੇ ਲਗਵਾਇਆ ਸੀ। ਕਦੇ ਭਗਤੀ ਦਾ ਮਾਰਗ ਉੱਚੇ ਲੈ ਚਲਿਆ ਸੀ ਤੇ ਐਓਂ ਕਹਿਣ ਤੇ ਦਿਲ ਕਰਦਾ ਸੀ ਕਿ 'ਸੱਭੇ ਵਸਤੂ ਮਿੱਠੀਆਂ ਪਰ ਰੱਬ ਨਾਂ ਪੁਜਨ ਤੁਧ' । ਕਦੇ ਦਰਸ-ਪਿਆਸ ਮਨ ਦੀ ਇਕੋ ਇਕ ਚਾਹ ਬਨ ਗਈ ਸੀ। ਇਹ ਖ਼ਿਆਲ ਤਸਵੀਰਾਂ ਵਾਂਗ ਮੇਰੇ ਸਾਮ੍ਹਣੇ ਆ ਰਹੇ ਸਨ ਤੇ ਦੱਬੀ ਜ਼ਬਾਨ ਵਿੱਚ, ਸਰੂਰ ਵਿਚ ਰੁੜ੍ਹਦੇ ਰੁੜ੍ਹਦੇ, ਇਹ ਅੱਖਰ ਨਿਕਲ ਰਹੇ ਸਨ :

ਹੇ ਮੇਰੇ ਉਹ !
ਤੂੰ ਪੂਜਨ ਯੋਗ !

*

# ਰੱਸਾ ਕਸ਼ੀ

ਦਿਲ ਖਿੱਚਦਾ ਰਿਹਾ ਏਧਰ।
ਫਰਜ਼ ਧੂਹੂੰਦੇ ਰਹੇ ਓਧਰ।
ਇਕ ਪਾਸੇ ਦਿਲ
ਇਕ ਪਾਸੇ ਫਰਜ਼;
ਹੁੰਦੀ ਰਹੀ
ਏਸਤਰ੍ਹਾਂ
ਰੱਸਾ-ਕਸ਼ੀ।
ਖ਼ਿਆਲ ਕਦੇ ਆਣ,
ਪਰ ਫੇਰ ਦੱਬ ਜਾਣ;
ਚੁੱਭਦੀ ਰਹੀ
ਸੂਲ ਵਾਂਗ
ਇਹ ਬੇਵਸੀ।

ਹੀਲੇ ਕਈ ਕੀਤੇ
ਪੰਛੀ ਇਕ ਪਿੰਜਰੇ
ਪਰ ਫੜ-ਫੜਾਏ
ਉੱਡਣਾਂ ਵੀ ਚਾਹੇ
ਤੀਲੀਆਂ ਨੂੰ ਤੋੜਦਾ ਸੀ
ਪਰ ਕੁਛ ਨਾਂ ਬਣਿਆ।
ਜਜ਼ਬੇ ਨੇ ਝੂਣਿਆਂ
ਕੁੱਛ ਬੁੱਲ੍ਹਾਂ ਤੇ ਵੀ ਆਇਆ
ਹਾਇ ਕਿਸੇ ਨਾ ਸੁਣਿਆਂ।
ਅੰਦਰ ਅੰਦਰ
ਰਹਿ ਗਏ
ਪੀਤੇ ਦੇ ਪੀਤੇ।

ਜ਼ਿੰਦਗੀ ਦਾ ਸਫਰ ਚੰਗਾ ਲੰਮਾਂ ਹੈ ਤੇ ਟੁਰਦੇ ਟੁਰਦੇ ਕਈ ਵੇਰ ਅਸੀ ਐਸੇ ਦੁਰਾਹੇ ਤੇ ਪਹੁੰਚ ਜਾਂਦੇ ਹਾਂ ਜਦ ਸੋਚਨਾਂ ਪੈ ਜਾਂਦਾ ਹੈ। ਇਕ ਸ਼ੱਸ਼ੋ-ਪੰਜ ਦੀ ਹਾਲਤ ਹੁੰਦੀ ਹੈ। ਦਿਲ ਇਕ ਪਾਸੇ ਖਿੱਚਦਾ ਹੈ। ਫਰਜ਼ ਦੂਜੇ ਪਾਸੇ ਧ੍ਰੂਹੰਦੇ ਹਨ। ਦਿਲ ਕਹਿੰਦਾ ਹੈ ਪਿਆਰ ਤੋਂ ਵੱਧ ਕੁਛ ਨਹੀਂ, ਸੋਚ ਨਾਂ ਤੇ ਏਧਰ ਚੱਲ। ਫਰਜ਼ ਆਖਦੇ ਹਨ ਓਏ ਫਲਾਨੀ ਥਾਂ ਨਾਂ ਜਾਇਆਂ ਤੇਰੀ ਰਹਿ ਨਹੀਂ ਔਣੀ, ਪਿਆਰ ਵੇਲ੍ਹਿਆਂ ਦਾ ਮਸ਼ਕੂਲਾ ਹੈ,ਏਸ ਨੂੰ ਛੱਡ ਤੇ ਸਿਆਣੇ ਆਦਮੀ ਵਾਂਗ ਓੱਧਰ ਚੱਲ। ਏਸ ਖਿਚ ਧ੍ਰੂਹ ਦੀ ਇਕ ਤਸਵੀਰ ਹੈ ਮੇਰੀ ਇਹ ਨਜ਼ਮ—ਰੱਸਾ-ਕਸ਼ੀ।

ਕਦੇ ਕਿਸੇ ਪੰਛੀ ਨੂੰ ਪਿੰਜਰੇ ਵਿੱਚ ਪਾ ਕੇ ਉਸਦੀ ਬੋਲੀ ਨੂੰ ਸੁਣਨ ਤੇ ਸਮਝਨ ਦੀ ਕੋਸ਼ਸ਼ ਕਰੀਏ ਤਾਂ ਉਹ ਏਸ ਨਜ਼ਮ ਵਿੱਚ ਕੱਢੀ ਗਈ ਦਿਲੀ ਹਵਾੜ ਤੋਂ ਵੱਖਰੀ ਨਹੀਂ ਹੋਣ ਲੱਗੀ। ਪੰਛੀ ਵਾਂਗ ਅਸੀ ਵੀ ਫਰਜ਼ਾਂ ਦੇ ਪਿੰਜਰੇ ਵਿੱਚ ਡੱਕੇ ਪਏ ਸਾਂ। ਕੋਸ਼ਸ਼ਾਂ ਕਰਦਿਆਂ ਵੀ ਨਾਕਾਮ ਰਹੇ ਤੇ ਚੁਪ ਸਾਧ ਕੇ ਬੈਠ ਗਏ ਪਰ ਖ਼ਿਆਲ ਬੇਕਾਰ ਨਹੀਂ ਗਏ ਤੇ ਇਕ ਕੈਦੀ ਦੀ ਉੱਡਨ-ਕੋਸ਼ਸ਼ ਅੱਖਰਾਂ ਨੇ ਦਰਸਾ ਦਿੱਤੀ ਹੈ।

*

# ਰਾਹੀ

ਰਾਹ ਜਾਂਦੇ ਜਾਂਦੇ
ਇਕ ਰਾਹੀ ਤੱਕਿਆ।
ਭੁੱਖਾ ਤੇ ਪਿਆਸਾ
ਜੀਵਨ ਤੋਂ ਅੱਕਿਆ।
ਆਵਾਜ਼ ਉਹਦੀ ਸੀ
ਇਉਂ ਰੁਕਦੀ ਰੁਕਦੀ।
ਸਾਸਾਂ ਦੀ ਲੜੀ
ਜਿਉਂ ਮੁਕਦੀ ਮੁਕਦੀ।
ਸੁੱਕਾ ਸੜਿਆ।
ਉਹ ਮਾੜੂਆ ਮਰਿਆ।
ਜੀਵ ਨਿਤਾਣਾ।
ਉਹ ਭੁੱਖਾ ਭਾਣਾ।
ਉਹਦੇ ਕਪੜੇ ਲੀਰਾਂ।
ਨੰਗੀਆਂ ਤਸਵੀਰਾਂ।
ਹਿੰਦ ਕੰਗਾਲ ਦੀਆਂ।
ਭੁੱਖੇ ਬੰਗਾਲ ਦੀਆਂ।
ਉਹ ਪੂਰਨ ਦਿਓਤਾ
ਭੁੱਖ ਤੇ ਨੰਗ ਦਾ।
ਇਕੋ ਇਕ ਚਾਰਾ ਉਹਦਾ
ਭਿੱਖ ਦਾ, ਮੰਗ ਦਾ।
ਉਹ ਪਾਗ਼ਲ ਜਾਪੇ
ਭਾਵਾਂ ਤੋਂ ਖ਼ਾਲੀ।

ਉਹਦੀ ਦੁਨੀਆਂ ਦਿੱਸੇ
ਕੋਈ ਨਵੀਂ ਨਿਰਾਲੀ।
ਇਕ ਕੰਬਦੀ ਵਾਜੇ।
ਕੁਝ ਸੰਗਦੀ ਵਾਜੇ।
ਉਸ ਆਖਿਆ, ਜੀਵੇਂ !
ਸਦ ਸੁਖੀਆ ਥੀਵੇਂ।
ਇਕ ਅਰਜ਼ ਮੇਰੀ ਏ।
ਕੁਛ ਗ਼ਰਜ਼ ਮੇਰੀ ਏ।
ਜ਼ਰਾ ਸੁਣਦੇ ਜਾਓ।
ਮੇਰੇ ਵੇਖੋ ਘਾਉ।
ਕਲਕੱਤੇ ਆ ਕੇ।
ਹਾਇ ! ਇਕ ਇਕ ਕਰ ਕੇ।
ਮੇਰੇ ਸਾਰੇ ਮਰ ਗਏ।
ਮੈਨੂੰ ਬੇਘਰ ਕਰ ਗਏ।
ਦੰਮ ਤੋੜ ਕੇ ਭੁੱਖੇ।
ਗਏ ਮੌਤ ਦੀ ਕੁੱਖੇ।
ਮਿੱਟੀ ਵਿੱਚ ਸੌਂ ਗਏ।
ਦੁੱਖ ਕਾਲ ਦੇ ਗੌਂ ਗਏ।

ਰਾਹ ਜਾਂਦੇ ਜਾਂਦੇ।
ਗ਼ਮ ਖਾਂਦੇ ਖਾਂਦੇ।
ਉਹ ਮੌਤ ਦਾ ਰਾਹੀ।
ਭੁੱਖ – ਭੁੱਖ ਦੀ ਗੁਆਹੀ।
ਟੁੱਰ ਗਿਆ ਇਕ ਬੰਨੇ।
ਕਿਤੇ ਸਾਥੀਆਂ ਵੰਨੇ।

੧੯੪੩ ਦੀ ਗੱਲ ਹੈ ਜਦ ਬੰਗਾਲ ਵਿਚ ਕਾਲ ਪਿਆ ਸੀ। ਲੱਖਾਂ ਵਿਚਾਰੇ ਅੰਨ ਤੋਂ ਬਗ਼ੈਰ ਸੜਕਾਂ ਤੇ ਦੰਮ ਤੋੜ ਗਏ। ਭੁੱਖ–ਇਕ ਇਕ ਮਰਿਆ ਜੀਵ–ਭੁੱਖ ਦੀ ਵਿਸ਼ੇਸ਼ ਗਵਾਹੀ ਹੈ। ਇਕ ਇਕ ਮਰਿਆ ਜੀਵ ਸਾਡੀ ਮਾਨਵਤਾ ਤੇ ਵੱਡੀ ਚੋਟ ਹੈ। ਇਕ ਪਾਸੇ ਗ਼ਰੀਬ, ਅੰਨ ਖ਼ਰੀਦਨ ਤੋਂ ਅਸਮਰਥ, ਮੌਤ ਦੇ ਮੂੰਹ ਜਾ ਰਹੇ ਹਨ ਤੇ ਦੂਜੇ ਪਾਸੇ ਕੁਝ ਹਿਰਸੀ, ਪੈਸੇ ਦੇ ਪੁਜਾਰੀ, ਚੌਲ ਸਾਂਭੀ ਬੈਠੇ ਹਨ ਤਾਂ ਜੋ ਕੀਮਤਾਂ ਹੋਰ ਚੜ੍ਹ ਲੈਣ ਤੇ ਨਫਾ ਜ਼ਿਆਦਾ ਮਿਲੇ। ਇਹ ਹਾਲ ਹੈ ਉਹਨਾਂ ਮਾਨਵਤਾ ਦੇ ਦੁਸ਼ਮਨਾਂ ਦਾ ਜਿਨ੍ਹਾਂ ਕਰੋੜਾਂ ਰੁਪਏ ਕਮਾਏ ਤੇ ਲੱਖਾਂ ਜੀਵਾਂ ਦਾ ਗਲਾ ਘੁੱਟਿਆ। ਅੰਦਾਜ਼ਾ ਲਾਇਆ ਗਿਆ ਹੈ ਕਿ ਕਾਲ ਦੇ ਸਾਲ ਵਿਚ ੧੫੦ ਕਰੋੜ ਨਫਾ ਕਮਾਇਆ ਗਿਆ ਤੇ ਘੱਟੋ ਘੱਟ ੧੫ ਲਖ ਬੰਦੇ ਮੌਤ ਦੇ ਮੂੰਹ ਗਏ। ਆਂਕੜੇ ਦੱਸਦੇ ਹਨ ਕਿ ਏਸਤਰਾਂ ਇਕ ਇਕ ਮਰੇ ਜੀਵ ਪਿੱਛੇ ਹਜ਼ਾਰ ਹਜ਼ਾਰ ਰੁਪਏ Excess profits Tax ਦਿੱਤਾ ਗਿਆ।

ਅਖ਼ਬਾਰਾਂ ਵਿਚ ਛਪੀਆਂ ਉਹਨਾਂ ਦਿਨਾਂ ਦੀਆਂ ਤਸਵੀਰਾਂ ਲੂੰ ਕੰਡੇ ਹਿਲਾ ਦੇਂਦੀਆਂ ਹਨ। ਅਜੀਬ ਬੇਵਸਾਪਨ ਹੈ। ਕਿਤੇ ਕੋਈ ਕਿਸੇ ਗ਼ਰੀਬ ਦੀ ਪੱਤਨੀ ਮਰ ਜਾਂਦੀ ਹੈ। ਪਤੀ, ਅਪਨੇ ਭੁੱਖੇ ਵਿਲਕਦੇ ਬੱਚੇ, ਮਰੀ ਹੋਈ ਪੱਤਨੀ ਕੋਲ ਛੱਡ ਕੇ ਉਸ ਦੇ ਸਸਕਾਰ ਦਾ ਪ੍ਰਬੰਧ ਕਰਨ ਜਾਂਦਾ ਹੈ। ਜਦ ਵਾਪਸ ਮੁੜਦਾ ਹੈ ਤਾਂ ਕੀ ਵੇਖਦਾ ਹੈ ਕਿ ਉਸਦੇ ਬੱਚੇ ਵੀ ਭੁੱਖ ਨਾਲ ਬੇਹਾਲ ਹੋ ਕੇ ਮਰੇ ਪਏ ਹਨ ਤੇ ਕੁੱਤੇ ਉਹਨਾਂ ਮੁਰਦਿਆਂ ਨੂੰ ਖਾ ਰਹੇ ਹਨ ਜਿਹੜੇ ਕੁਛ ਦੇਰ ਪਹਿਲੇ ਉਸਦੀ ਪੱਤਨੀ ਤੇ ਬੱਚੇ ਸਨ। ਏਸ ਤੋਂ ਦਰਦਨਾਕ ਝਾਕੀ ਹੋਰ ਕੀ ਹੋ ਸਕਦੀ ਹੈ ਅਰ ਫੇਰ

ਏਸ ਤਰ੍ਹਾਂ ਦੀਆਂ ਹੋਰ ਝਾਕੀਆਂ ਇਕ ਨਹੀਂ, ਲੱਖਾਂ ਸਨ। ਕਾਸ਼ ਅਸੀਂ ਇਨ੍ਹਾਂ ਝਾਕੀਆਂ ਤੋਂ ਕੋਈ ਸਬਕ ਲੈ ਸਕਦੇ।

ਬਰਮਾਂ ਦਾ ੧੯੪੨ ਵਿਚ ਸਾਥੋਂ ਖੁੱਸ ਜਾਣਾ ਤੇ ਚੌਲਾਂ ਦਾ ਬਹੁਤ ਤੋਟਾ ਹੋ ਜਾਣਾ ਕਾਲ ਦੇ ਕਾਰਨਾਂ ਵਿੱਚੋਂ ਮੁੱਖ ਕਾਰਨ ਸੀ, ਅਸੀ ਮੰਨਦੇ ਹਾਂ। ਬੰਗਾਲ ਵਿੱਚ ਪਏ ਹੋਏ ਚੌਲ, ਦੂਜੇ ਚੌਲ ਖਾਣ ਵਾਲਿਆਂ ਹਿੱਸਿਆਂ ਵਿਚ ਵੱਧ ਕੀਮਤ ਤੋਂ ਖ਼ਰੀਦ ਲਏ ਗਏ ਤੇ ਏਸ ਕਰਕੇ ਘਾਟਾ ਹੋਰ ਵਧੀਕ ਹੋ ਗਿਆ, ਇਹ ਵੀ ਠੀਕ ਹੈ। ਫੇਰ ਕੁਦਰਤੀ ਕਾਰਨਾਂ ਵਿੱਚ ਹੜਾਂ ਤੇ ਝੱਖੜਾਂ ਕਰ ਕੇ 'ਅਮਾਨ' ਦੀ ਫਸਲ ਵੀ ਬੰਗਾਲ ਵਿੱਚ ਬਹੁਤ ਘੱਟ ਹੋਈ, ਏਸ ਤੋਂ ਵੀ ਸਾਨੂੰ ਇਨਕਾਰ ਨਹੀਂ ਪਰ ਸਾਡੀ ਮੁਸਲਮ ਲੀਗੀ ਬੰਗਾਲ ਸਰਕਾਰ ਨੇ ਕੀ ਕੀਤਾ ? ਕੀ ਉਸ ਵੇਲੇ ਭੁੱਖਿਆਂ ਨੂੰ ਅਨਾਜ ਖ਼ਰੀਦਨ ਵਾਸਤੇ ਮਾਇਕ ਸਾਹਿਤਾ ਦਿੱਤੀ ਗਈ ? ਨਹੀਂ। ਕੀ ਉਨ੍ਹਾਂ ਨੂੰ ਕਾਲ ਦੀਆਂ ਹਾਲਤਾਂ ਹੁੰਦਿਆਂ ਹੋਇਆਂ ਵੀ ਕਰਜ਼ੇ ਦਿੱਤੇ ਗਏ ? ਇਹ ਵੀ ਨਹੀਂ। ਅਸੀ ਪੁੱਛਦੇ ਹਾਂ ਕਿ ਕਿਉਂ ਨਾ ਸਾਰਾ ਮਿਲ ਸਕਦਾ ਅਨਾਜ ਖ਼ਰੀਦ ਲਿਆ ਗਿਆ ਤੇ ਰਾਸ਼ਨਿੰਗ ਦਵਾਰਾ, ਹਿੱਸੇ ਵੰਡੀ ਹਰ ਇਕ ਅਮੀਰ ਗ਼ਰੀਬ ਨੂੰ ਸਸਤੇ ਮੁਨਾਸਬ ਭਾ ਤੇ ਵਿੱਤਾ ਗਿਆ। ਮੁਕੰਮਲ ਰਾਸ਼ਨਿੰਗ ਹੁੰਦੀ, ਕੀਮਤਾਂ ਤੇ ਕੰਟਰੋਲ ਹੁੰਦਾ ਤੇ ਹਿਰਸ ਹਵਸ ਦੇ ਬੰਦਿਆਂ ਨੂੰ ਭਾਵੇਂ ਉਹ ਕਿਸਾਨ ਸਨ ਤੇ ਭਾਵੇਂ ਬਨੀਏ ਯਾ ਸਰਕਾਰੀ ਅਫਸਰ ਸਭ ਨੂੰ ਇੱਕੋ ਰੱਸੇ ਫਾਹੇ ਦਿੱਤਾ ਜਾਂਦਾ, ਫੇਰ ਜੋ ਹੁੰਦਾ ਸੋ ਹੁੰਦਾ। ਗ਼ਰੀਬ ਅਮੀਰ, ਆਈ ਮੁਸੀਬਤ ਨੂੰ ਰਲ ਮਿਲ ਕੇ, ਸਹਾਰ ਲੈਂਦੇ ਤੇ ਕੋਈ ਗਿਲਾ ਨਾ ਹੁੰਦਾ, ਕੋਈ ਸ਼ਕਾਇਤ ਨਾ ਹੁੰਦੀ। ਹਨੇਰ ਹੈ ਕਿ ਅਨਾਜ ਦੇ ੨੦੬੦੦੦ ਟਨਾਂ ਵਿਚੋਂ ਬੰਗਾਲ ਸਰਕਾਰ ੧੪੧੦੦੦

ਟਨ ਕਲੱਕਤੇ ਵਾਸਤੇ ਰਖ ਲੈਂਦੀ ਹੈ ਤੇ ਸਿਰਫ ੬੫੦੦੦ ਟਨ ਸਾਰੇ ਮੁਫੱਸਲ (ਪਿੰਡਾਂ, ਗਰਾਵਾਂ) ਵਿੱਚ ਭੇਜਿਆ ਜਾਂਦਾ ਹੈ। 'ਮੁੜ ਮੁੜ ਆਪਣਿਆਂ ਨੂੰ ਵਾਲਾ ਹਿਸਾਬ ਹੈ!'

ਕਾਲ ਦੀ 'ਪੁੱਛ ਗਿਛ ਕਮੀਸ਼ਨ ਰੀਪੋਰਟ' ਦਾ ਯਾਰਵਾਂ ਸਬਕ ਤੇ ਉਸ ਦਾ ਅਖ਼ੀਰਲਾ ਪੈਰਾ ਪੜ੍ਹਨ ਯੋਗ ਹੈ। ਪੁੱਛ ਗਿਛ ਕਮੀਸ਼ਨ ਦੇ ਮੈਂਬਰ ਐਉਂ ਲਿਖਦੇ ਹਨ:-

'ਕਾਲ ਦੇ ਕਾਰਨਾਂ ਦੀ ਪੜਤਾਲ ਕਰਨੀ ਸਾਡੇ ਵਾਸਤੇ ਬੜਾ ਸ਼ੋਕ ਭਰਿਆ ਕੰਮ ਸੀ। ਸਾਡੇ ਤੇ ਇਕ ਮਹਾਨ ਦੁਰਘਟਨਾਂ ਦਾ ਡੂੰਘਾ ਅਸਰ ਛਾਇਆ ਰਿਹਾ ਹੈ। ਬੰਗਾਲ ਦੇ ੧੫ ਲੱਖ ਗ਼ਰੀਬ ਅਜੇਹੇ ਹਾਲਾਤਾਂ ਦਾ ਸ਼ਿਕਾਰ ਹੋਏ ਜਿਹਨਾਂ ਵਿਚ ਉਹਨਾਂ ਦਾ ਅਪਣਾ ਕੋਈ ਦੋਸ਼ ਨਹੀਂ ਸੀ। ਸਮਾਜ ਦੀਆਂ ਬਾਹਵਾਂ ਅਪਣੇ ਕਮਜ਼ੋਰ ਸਾਥੀਆਂ ਦੀ ਰਖਸ਼ਾ ਨ ਕਰ ਸਕੀਆਂ। ਨਿਰਸੰਦੇਹ ਇਖ਼ਲਾਕੀ ਤੇ ਸਮਾਜਕ ਤਾਣਾ ਬਿਲਕੁਲ ਟੁੱਟ ਚੁਕਾ ਹੋਇਆ ਸੀ ਤੇ ਏਸ ਦੇ ਨਾਲ ਨਾਲ ਰਾਜ ਪ੍ਰਬੰਧ ਵੀ ਖ਼ਤਮ ਹੋ ਚੁੱਕਾ ਹੋਇਆ ਸੀ।'

ਏਸੇ ਕਾਲ ਦੀ ਇਕ 'ਨੰਗੀ ਤਸਵੀਰ' ਮੈਂ ਏਸ ਕਵਿਤਾ ਵਿੱਚ ਰਖੀ ਹੈ। ਇਕ ਰਾਹੀ ਮੈਨੂੰ ਵੀ ਇਕ ਵੇਰ ਕਿਤੇ ਮਿਲਿਆ ਸੀ ਪਰ ਮੇਰੀਆਂ ਨਜ਼ਰਾਂ ਵਿੱਚ ਉਹ ਪੈਂਡਾ ਕਰਨ ਵਾਲਾ ਸਾਧਾਰਨ ਰਾਹੀ ਨਹੀਂ ਸੀ। ਉਹ ਮੌਤ ਵਲ ਜਾ ਰਿਹਾ ਸੀ ਆਪ ਟੁਰ ਕੇ-ਉੱਥੇ-ਜਿੱਥੇ ਉਸਦੇ ਸਾਰੇ ਘਰ ਦੇ ਅੱਗੇ ਹੀ ਪਹੁੰਚ ਚੁੱਕੇ ਹੋਏ ਸਨ।

## ਆ ਗਿਆ

## ਮੀਂਹ ਆ ਗਿਆ

ਸਈਆਂ ਨੇ ਪਾਇਆ ਤੋਤੜਾ ।
ਰੀਝਾਂ ਦਾ ਇਕ ਤਮੱਚੜਾ ।
ਕਿਤੇ ਕਿਤੇ ਖੋਹ ਪਈ ਜ਼ਰਾ
ਕਿਸੇ ਨੇ ਕਿਸੇ ਵਲ ਤੱਕ ਕੇ,
ਹੱਸ ਕੇ ਕਿਹਾ ।
ਨੀਂ ਕਾਹਲੀਏ !
ਓਧਰ ਤੇ ਵੇਖ
ਸਾਵਨ ਤੇਰਾ
ਛੰਮ ਛੰਮ ਕਰਦਾ
ਆ ਗਿਆ
ਨੀਂ
ਆ ਗਿਆ ।

ਆ ਗਿਆ
ਮੀਂਹ
ਆ । ਗਿਆ

ਝੂਲੇ ਚੜ੍ਹੇ ਨੇ ਉੱਚੇ ਉੱਚੇ
ਉੱਡਦੇ ਨੇ ਦਿਲ ਜਾ ਰਹੇ।
ਕਿਕਲੀਆਂ ਦੀ ਦੁਨੀਆਂ ਅੰਦਰ
ਮਸਤੀ ਦੇ ਭੌਂ ਆ ਰਹੇ।
ਹੱਸਿਆਂ ਨੇ ਭਰੇ ਅੰਗ।
ਸੁੱਤੀਆਂ ਕਲਾ ਫੇਰ ਜਾਗ ਗਈਆਂ,
ਛੇੜੀ ਸਮੇਂ ਨੇ ਕੀ ਤ੍ਰੰਗ।
ਅੱਖਾਂ ਵਿੱਚ ਪਿਆਰ
ਬਿਨ ਬੁਲਾਇਆਂ
ਆ ਗਿਆ
ਨੀਂ
ਆ ਗਿਆ।

ਆ ਗਿਆ
ਮੀਂਹ
ਆ ਗਿਆ।

ਸੋਚਨਾਂ !
ਇਹ ਮੀਂਹ ਕਿਹੈ ?
ਕਿਉਂ ਵੱਸ ਰਿਹੈ ?
ਬੇਮੁਹਾਰੇ ਪਿਆਰ ਵਾਂਗ,
ਰੁਕਦਾ ਨਹੀਂ।
ਮੁਕਦਾ ਨਹੀਂ।
ਵੱਸੀ ਹੀ ਜਾਂਦੈ ਜ਼ੋਰ ਜ਼ੋਰ।

ਕਣੀਆਂ ਦੀ ਲੈ
ਬੂੰਦਾਂ ਦਾ ਨਾਚ
ਕਿੱਨਾ ਹੈ ਪਿਆਰਾ ਸ਼ੋਰ ਸ਼ੋਰ।
ਬੁੱਝੇ ਦਿਲਾਂ ਵਿੱਚ
ਅੱਜ ਖੇੜਾ
ਫੇਰ ਕਿਧਰੋਂ
ਆ ਗਿਆ
ਨੀਂ
ਆ ਗਿਆ।

ਆ ਗਿਆ
ਮੀਂਹ
ਆ ਗਿਆ।

ਸਾਵਨ ਦਾ ਪਹਿਲਾ ਛੱਟਾ। ਗਰਮੀਂ ਨਾਲ ਇਕ ਦੋ ਮਹੀਨੇ ਭੁਜ ਕੇ ਅਸੀ ਕਿਵੇਂ ਤਰਸਦੇ ਹਾਂ ਬਰਸਾਤ ਦੀਆਂ ਪਹਿਲੀਆਂ ਕਣੀਆਂ ਨੂੰ। ਉਸ ਵੇਲੇ ਠੰਡ ਸਾਡੇ ਲਈ ਖ਼ੁਸ਼ੀਆਂ ਦੇ ਸੁਨੇਹੇ ਲਿਆਂਦੀ ਹੈ। ਸਾਡੇ ਵਿੱਚੋਂ ਗੁਆਚਾ ਹੋਇਆ ਖੇੜਾ ਫੇਰ ਕਿਧਰੋਂ ਵਾਪਸ ਆ ਜਾਂਦਾ ਹੈ। ਸਾਡਾ ਅਭੋਸਲਾ ਪਿਆਰ ਬਿਨ ਬੁਲਾਇਆਂ ਅੱਖਾਂ ਵਿਚ ਉਤਰਦਾ ਹੈ ਤੇ ਸਾਡੀ ਰੂਹ ਸੁਖ-ਸਾਗਰ ਵਿਚ ਤਾਰੀਆਂ ਲਾਂਦੀ ਹੈ।

ਏਸ ਸਮੇਂ ਸਹੇਲੀਆਂ ਦੇ ਤੋਤੜੇ ਤੇ ਆਪਸ ਵਿਚ ਉਨ੍ਹਾਂ ਦੀ ਛੇੜ ਛਾੜ ਸੁਭਾਵਕ ਗੱਲਾਂ ਹਨ । ਕਿਕਲੀਆਂ ਦੀ ਘੁੰਮਦੀ ਫਿਰਦੀ ਦੁਨੀਆਂ ਵਿੱਚ ਮਸਤੀ ਦੇ ਚੱਕਰ ਐਓਂ ਹਨ ਜਿਵੇਂ ਸਰੂਰ ਦੇ ਘੁੱਟ।

ਹਰ ਕੋਈ ਮਹਿਸੂਸ ਕਰਦਾ ਹੈ ਸਾਵਨ ਦੇ ਅਸਰ ਨੂੰ । ਕੋਈ ਗਾਉਂਦਾ ਹੈ, ਕੋਈ ਨੱਚਦਾ ਹੈ, ਕੋਈ ਹੱਸਦਾ ਹੈ ਤੇ ਖ਼ੁਸ਼ ਹੁੰਦਾ ਹੈ। ਕੋਈ ਮੇਰੇ ਜਿਹਾ ਏਸ ਅਸਰ ਨੂੰ ਜਜ਼ਬੇ ਹੇਠ ਕਾਗਜ਼ ਤੇ ਲੈ ਔਂਦਾ ਹੈ ਤੇ

*

# ਓ ਮੇਰੇ ਰੂਪ ਅਰੂਪ !

ਓ ਮੇਰੇ ਰੂਪ-ਅਰੂਪ !
ਲੁਕਾ ਕੇ ਰਖ
ਤੂ ਅਪਨਾ ਤਨ ।

ਦਿਲ ਹੀ ਤੇ ਹੈ
ਭੱਰਮ ਨਾਂ ਜਾਏ ਕਿਤੇ ।
ਹੱਬ ਨੇ
ਅਨਜਾ
ਐਂਵੇਂ ਹੀ ਵੱਧ ਜਾਂਦੇ ਨੇ ।
ਬਾਹਵਾਂ ਤੇ ਬਾਹਵਾਂ ਵੀ
ਉੱਲਰ ਜਾਂਦੀਆਂ ਨੇ
ਆਪ ਤੋਂ ਆਪ ।
ਪੈਰ, ਪੈਰਾਂ ਦਾ ਕੀ
ਟੁਰ ਪੈਂਦੇ ਨੇ
ਬੇਸੋਚੇ ਸਮਝੇ ।
ਅੱਖਾਂ, ਅੱਖਾਂ ਬੇਦੋਸ਼ੀਆਂ ਨੇ

ਸੱਚ ਮੁੱਚ
ਪਿਆਰ ਵਿਚ ਕੁਝ ਦਿਸਦਾ ਨਹੀਂ।
ਪਿਆਰ ਕੀ ਚੀਜ਼ ਏ ?
ਸ਼ਾਇਦ ਕੋਈ ਅੱਗ ਹੈ ਜਿਵੇਂ।
ਸਾਰਾ ਸਰੀਰ
ਕਿਉਂ ਮੋਮ ਬਨ ਕੇ ਪਿਘਲ ਜਾਂਦਾ ਏ ?
ਇੰਦਰੇ ਬੇਵਸ ਨੇ
ਕੋਈ ਅਖ਼ਤਿਆਰ ਨਹੀਂ
ਮੈਂ ਕਿਵੇਂ ਮੰਨਾਂ-ਕਿਵੇਂ ?
ਇਹ ਕਾਮ ਦੀ ਦੁਨੀਆ ਨਹੀਂ,
ਕੋਈ ਸੋਚੇ ਤੇ ਸਹੀ
ਇਹ ਪਿਆਰ ਦਾ ਜੱਗ ਹੈ ਕਿਵੇਂ ?
ਪਤਾ ਨਹੀਂ ਲਗਦਾ,
ਕਿੱਥੇ ਟੁਰ ਜਾਂਦੇ ਨੇ ਅਕਲ ਤੇ ਹੋਸ਼ ?
ਪਤਾ ਨਹੀਂ ਲਗਦਾ,
ਕਿੱਥੋਂ ਔਂਦਾ ਏ
ਉਬਲ ਉਬਲ ਕੇ ਜੋਸ਼।
ਆਦਮੀ ਕੀ ਏ ?
ਉਸ ਦੇ ਕਾਰੌਂ
ਆਦਤ ਦੇ ਮੁਤਾਬਕ ਕਿਉਂ ਨੇ ?
ਕਿਉਂ ਨਹੀਂ ਸਮਝ ਪਰਧਾਨ
ਸਾਰੇ ਕਰਮਾਂ ਦੀ ?
ਉਹ ਦਿਲ ਹੀ ਕੀ,
ਜਿਸ ਨੂੰ ਰੋੜ੍ਹ ਲੈ ਜਾਂਦੀ ਏ

ਮੌਜ ਭਰਮਾਂ ਦੀ ।
ਏਸੇ ਲਈ ਤੇ ਆਖਨਾਂ ਹਾਂ
ਚੇਤੰਨ ਹੋ ਕੇ –
ਓ ਜਦ ਤਕ ਕੋਈ ਠੋਕਰ
ਤੇਰੇ ਪੈਰਾਂ ਦੀ,
ਰੁਆ ਦੇਂਦੀ ਨਹੀਂ ਜ਼ਾਰ ਜ਼ਾਰ ।
ਤੋੜ ਦੇਂਦੀ ਨਹੀਂ ਤਾਰ ਤਾਰ,
ਇਕ ਇਕ ਤਾਰ ਮਨ ।
ਓਦੋਂ ਤਕ
ਓ ਮੇਰੇ ਰੂਪ-ਅਰੂਪ !
ਲੁਕਾ ਕੇ ਰਖ
ਲੁਕਾ ਕੇ ਰਖ
ਤੂੰ ਅਪਣਾ ਤਨ ।

ਇਕ ਚੀਜ਼ ਸਾਮ੍ਹਣੇ ਹੈ, ਉਸਨੂੰ ਅਸੀ ਵੇਖ ਸਕਦੇ ਹਾਂ – ਉਸ ਦਾ ਰੂਪ ਹੈ । ਇਕ ਚੀਜ਼ ਸਾਮ੍ਹਣੇ ਨਹੀਂ ਉਸਨੂੰ ਅਸੀ ਵੇਖ ਨਹੀਂ ਸਕਦੇ–ਉਹ ਅਰੂਪ ਹੈ। ਇਕ ਚੀਜ਼ ਮੇਰੇ ਸਾਮ੍ਹਣੇ ਵੀ ਹੈ ਤੇ ਤਸਅੱਵੁਰ ਵਿੱਚ ਵੀ ਮੇਰੇ ਤੋਂ ਵੱਖ ਨਹੀਂ ਹੁੰਦੀ, ਉਸਨੂੰ ਮੈਂ ਏਸਤਰਾਂ ਆਖਿਆ ਹੈ

ਓ ਮੇਰੇ ਰੂਪ–ਅਰੂਪ !

ਪਿਆਰ ਵਿੱਚ ਦਿਲ ਦੀ ਅਵਸਥਾ ਤੇ ਅੰਗਾਂ ਦਾ ਕਾਰਾ। ਇੰਦਰਿਆਂ ਦੀ ਬਿਲਕੁਲ ਬੇਵਸੀ। ਸੋਚਦਾ ਹਾਂ ਇਕ ਅਜੀਬ ਸੋਚ ਕਿ ਕਿਸੇ ਪਿਆਰ ਵਿੱਚ ਕਿੰਨਾਂ ਕੁ ਕਾਂਮ ਹੁੰਦਾ ਹੈ ਤੇ ਏਸੇਤਰਾਂ ਕਿਸੇ ਕਾਂਮ ਵਿੱਚ ਕਿੰਨਾਂ ਕੁ ਪਿਆਰ।

ਆਦਮੀ ਕੀ ਕਰਦਾ ਹੈ ? ਉਸ ਦੇ ਕੰਮ ਸਮਝ ਸੋਚ ਦੇ ਆਸਰੇ ਕਿਓਂ ਨਹੀਂ ਕੀਤੇ ਜਾਂਦੇ ? ਉਹ ਕਿਉਂ ਭਰਮ ਜਾਂਦਾ ਹੈ ਤੇ ਚੰਗੇ ਬੁਰੇ ਵਿੱਚ ਪਛਾਣ ਨਹੀਂ ਕਰ ਸਕਦਾ ? ਪਰਾਪਤੀ ਦੇ ਰਸਤੇ ਵਿਚ ਇਨਸਾਨ ਦੀ ਸਭ ਤੋਂ ਵੱਡੀ ਦਲਦਲ 'ਕਾਂਮ' ਹੈ ਤੇ ਉਸਤੋਂ ਬਾਅਦ ਕਰੋਧ, ਲੋਭ, ਮੋਹ ਤੇ ਹੰਕਾਰ। ਕਿਸੇ ਚੇਤੰਨ ਅਵਸਥਾ ਵਿਚ ਮਨ ਏਸ ਕਵਿਤਾ ਦੀਆਂ ਅਖ਼ੀਰਲੀਆਂ ਸਤਰਾਂ ਦੁਹਰਾਂਦਾ ਹੈ ਤੇ ਆਖਦਾ ਹੈ

ਲੁਕਾ ਕੇ ਰਖ<br>
ਲੁਕਾ ਕੇ ਰਖ<br>
ਤੂੰ ਅਪਨਾ ਤਨ।

ਇਹ ਇਕ ਐਸਾ ਤਰਲਾ ਹੈ ਸਾਧਕ ਦਾ ਅਪਨੇ ਸਾਥੀ ਨੂੰ ਜਿਸ ਵਿਚ ਸੂਝ ਵੀ ਹੈ ਪਰ ਨਾਲ ਨਾਲ ਕਾਂਮ ਦੀ ਪਕੜ ਦਾ ਵੀ ਅਹਿਸਾਸ ਹੈ। ਮਿੰਨਤ ਦੀ ਸ਼ਕਲ ਕਿੰਨੀ ਵੱਖਰੀ ਹੈ ਏਥੇ ਕਿਸੇ ਅਪਨੇ ਨੂੰ, ਏਸ ਸੱਧਰ ਵਿਚ ਕਿ ਕੋਈ ਠੋਕਰ ਤੇਰੇ ਪੈਰਾਂ ਦੀ ਮਨ। ਸਿੱਧੇ ਰਸਤੇ ਤੇ ਪਾਵੇ ਤੇ 'ਉਸ' ਨਾਲ ਜੋੜੇ, 'ਉਸ' ਨਾਲ।

*

# ਹਾਏ ਗ਼ਰੀਬੀ !

ਮੁਸਕਨੀਆਂ ਇਕ ਪਾਸੇ ।
ਨੀਰ ਛੰਮਾ ਛੰਮ ਦੂਜੇ ਪਾਸੇ
ਦੋ ਤਸਵੀਰਾਂ ।
ਇਕ ਖ਼ੁਸ਼ੀ ਨਾਲ ਡੁਲ੍ਹ ਡੁਲ੍ਹ ਪੈਂਦੀ,
ਦੂਜੀ ਗ਼ਮ ਨਾਲ
ਲੀਰਾਂ ਲੀਰਾਂ ।
ਇਕ ਅਮੀਰ--
ਇਕ ਗ਼ਰੀਬ–

ਸਿਰ ਦੁੱਖਾਂ ਦਾ ਦੁੱਖ ਗ਼ਰੀਬੀ
ਪਿੱਛੇ ਬਾਕੀ ਲਾਮ
ਬੀਮਾਰੀ, ਅਨਪੜ੍ਹਤਾ........
ਖਿੱਚੀ ਆਵੇ ਧਾਗੇ ਬੱਧੀ
ਆਪ ਤੋਂ ਆਪ,
ਇਹ ਗ਼ਰੀਬੀ ਪਾਪ ;
ਅਨਗਿਨਤ ਦੁੱਖਾਂ ਦੇ ਲਸ਼ਕਰ,
ਮੂਲ ਵਿਆਜ
ਬਦਨਸੀਬੀ ।
ਹਾਏ ਗ਼ਰੀਬੀ !

ਇਹ ਕਵਿਤਾ ਗ਼ਰੀਬੀ ਦੇ ਰੋਣੇ ਰੋ ਰਹੀ ਹੈ ਥੋੜੀਆਂ ਜਹੀਆਂ ਸਤਰਾਂ ਵਿੱਚ। ੧੯੪੬ ਦੀ ਗੱਲ ਹੈ ਜਦ ਮਹਾਤਮਾਂ ਗਾਂਧੀ ਦਿੱਲੀ ਆ ਕੇ ਭੰਗੀ ਕਾਲੋਨੀ ਵਿੱਚ ਠਹਿਰੇ ਸਨ । ਬਿਰਲੇ ਦੀ ਕੋਠੀ ਨਾਲੋਂ ਆਪ ਭੰਗੀਆਂ ਦੀਆਂ ਟੁੱਟੀਆਂ ਭੱਜੀਆਂ ਤੇ ਗੰਦੀਆਂ ਕੋਠਰੀਆਂ ਪਾਸ ਰਹਿ ਕੇ ਜ਼ਿਆਦਾ ਖ਼ੁਸ਼ ਸਨ। ਇਕ ਵੇਰ ਮੈਂ ਵੀ ਉਹਨਾਂ ਦਾ ਸ਼ਾਮ ਵੇਲੇ ਦਾ ਭਾਸ਼ਨ ਤੇ ਅਰਦਾਸ ਸੁਣਨ ਗਿਆ। ਪੰਚਕੂਈਂ ਸੜਕ ਦੇ ਇਕ ਪਾਸੇ ਪੈਸੇ ਵਾਲਿਆਂ ਦੀਆਂ ਸ਼ਾਨਦਾਰ ਕੋਠੀਆਂ ਨੇ ਤੇ ਸੜਕ ਦੇ ਦੂਜੇ ਪਾਸੇ ਗ਼ਰੀਬ ਭੰਗੀਆਂ ਦੀਆਂ ਕੋਠਰੀਆਂ । ਕਿੰਨਾ ਜ਼ਮੀਨ ਅਸਮਾਨ ਦਾ ਫਰਕ ਹੈ ਅਮੀਰ ਤੇ ਗ਼ਰੀਬ ਦੇ ਜੀਵਨ ਵਿਚ । ਚੰਗੀ ਹਵਾ ਤੇ ਚੰਗੀ ਖ਼ੁਰਾਕ ਸਾਡਾ ਦਿਮਾਗ਼ ਤੇ ਸਾਡਾ ਜਿਸਮ ਬਨਾਂਦੀਆਂ ਹਨ ਪਰ ਗ਼ਰੀਬ ਨੂੰ ਇਹ ਦੋਵੇਂ ਨਹੀਂ ਮਿਲ ਸਕਦੀਆਂ । ਤੰਗ ਥਾਵਾਂ ਵਿੱਚ ਰਹਿ ਕੇ ਗ਼ਰੀਬਾਂ ਦੇ ਦਿਲ ਵੀ ਤੰਗ ਤੰਗ ਹੁੰਦੇ ਹਨ ਪਰ ਏਸ ਵਿੱਚ ਉਨ੍ਹਾਂ ਦਾ ਕੀ ਦੋਸ਼ ਹੈ ?

ਮੇਰਾ ਮਨ ਦੁੱਖ ਨਾਲ ਤੜਫ ਉੱਠਿਆ । ਮੇਰੇ ਸਾਮ੍ਹਣੇ ਦੋ ਤਸਵੀਰਾਂ ਸਨ । ਸੜਕ ਦੇ ਇਕ ਪਾਸੇ ਹੱਸੇ ਸਨ ਤੇ ਦੂਜੇ ਪਾਸੇ ਰੋਣ ਦੀਆਂ ਚੀਕਾਂ ਵਿਚ ਖ਼ੁਸ਼ੀਆਂ ਗ਼ਮ ਸਨ । ਇਕ ਅਮੀਰ ਸਨ ਤੇ ਇਕ ਗ਼ਰੀਬ ਸਨ। ਗ਼ਰੀਬੀ ਦੇ ਹੁੰਦਿਆਂ ਉਸ ਦੇ ਬਾਕੀ ਬਾਲ ਬੱਚੇ ਤੇ ਭੈਣ ਭਰਾ ਵੀ ਕੋਲ ਕੋਲ ਆ ਜਾਂਦੇ ਹਨ। ਜਿੱਥੇ ਗ਼ਰੀਬੀ ਹੈ ਓੱਥੇ ਬੀਮਾਰੀ ਵੀ ਅਵੱਸ਼ ਹੈ, ਅਨਪੜ੍ਹਤਾ ਉੱਥੇ ਹੈ ਤੇ ਹੋਰ ਕਈ ਠੁੱਡੇ ਤੇ ਟੋਕਰਾਂ ।

*

# ਓਹ ਦਿਨ

ਕਦੀ ਕਾਲੀਆਂ ਰਾਤਾਂ ਵਿਚ    ਕੰਧਾਂ ਦੀਆਂ ਛਾਵਾਂ ਵਿਚ।
ਓਹਲੇ ਜਹੇ ਦੁਨੀਆਂ ਤੋਂ    ਪ੍ਰੀਤਮ ਜੀ ਮਿਲਦੇ ਸਨ।

ਇਕ ਮੌਜ ਬਣਾਂਦੇ ਸਨ    ਬਸ ਪ੍ਰੇਮ ਰਚਾਂਦੇ ਸਨ।
ਅੱਖਾਂ ਵਿਚ ਅੱਖਾਂ ਪਾ    ਪ੍ਰੀਤਮ ਜੀ ਮਿਲਦੇ ਸਨ।

ਫੇਰ ਬੈਠੇ ਰਹਿੰਦੇ ਸਾਂ    ਕਹਿੰਦੇ ਸਾਂ, ਸੁਣਦੇ ਸਾਂ।
ਕਹਿੰਦੇ ਸਾਂ ਬੀਤੀ ਅਪਣੀ    ਪ੍ਰੀਤਮ ਜਦ ਮਿਲਦੇ ਸਨ।

ਦੁਨੀਆ ਫੇਰ ਭੁੱਲਦੀ ਸੀ    ਮਨ-ਮੌਜ ਇਕ ਝੁਲਦੀ ਸੀ।
ਹੋ ਬਹਿੰਦੇ ਸਾਂ ਬਸ ਇਕੋ    ਪ੍ਰੀਤਮ ਜਦ ਮਿਲਦੇ ਸਨ।

ਸਈਓ! ਓਹ ਦਿਨ ਕਿੱਥੇ ਨੇ?
ਮੀਤ ਪਿਆਰੇ ਕਿੱਥੇ ਨੇ?
ਮੁੜ ਮੁੜ ਯਾਦਾਂ ਕਰਨੀਆਂ
ਪ੍ਰੀਤਮ ਜਦ ਮਿਲਦੇ ਸਨ।

ਦੋ ਪਿਆਰੇ, ਪਿਆਰ ਦੀ ਖੇਡ ਖੇਡਦੇ, ਜੀਵਨ-ਸਾਥੀ ਬਨ ਗਏ ਪਰ ਕਈ ਦੁਨੀਆ ਦੇ ਬੰਧਨ ਹਾਲੀ ਵੀ ਉਹਨਾਂ ਦੇ ਹਥਾਂ ਪੈਰਾਂ ਵਿਚ ਹਥਕੜੀਆਂ ਤੇ ਬੇੜੀਆਂ ਪਾਈ ਬੈਠੇ ਸਨ । ਉਹ ਮਿਲਦੇ ਸਨ--ਲੁਕ ਲੁਕ ਕੇ–'ਕੰਧਾਂ ਦੀਆਂ ਛਾਵਾਂ ਵਿਚ' । ਮਨ ਦੀਆਂ ਕਹਿੰਦੇ ਸਨ' ਮਨ ਦੀਆਂ ਸੁਣਦੇ ਸਨ ਤੇ ਦੁਨੀਆਂ ਫੇਰ ਭੁੱਲ ਜਾਂਦੀ ਸੀ–ਉਹ ਦੁਨੀਆਂ ਜਿਹੜੀ ਹਾਲੀ ਵੀ ਉਹਨਾਂ ਨੂੰ ਦੂਰ ਦੂਰ ਰਖਨਾ ਚਾਹੁੰਦੀ ਸੀ । ਬੀਤਦਿਆਂ ਬੀਤਦਿਆਂ ਇਹ ਦਿਨ ਬੀਤ ਗਏ । ਪ੍ਰੇਮੀ ਕਿਤੇ ਚਲਾ ਗਿਆ । ਪ੍ਰੇਮਕਾ ਕਿਤੇ ਰਹਿ ਗਈ । ਉਹਨਾਂ ਪੁਰਾਣੇ ਦਿਨਾਂ ਦੀ ਯਾਦ ਮਜਬੂਰ ਕਰ ਰਹੀ ਹੈ ਇੱਥੇ ਪ੍ਰੇਮਕਾ ਨੂੰ ਕਿ ਉਹ ਰੋਵੇ ਤੇ ਯਾਦ ਕਰੇ ਉਹ ਸੁਹਾਣੀਆਂ ਘੜੀਆਂ

'ਜਦ ਪ੍ਰੀਤਮ ਮਿਲਦੇ ਸਨ' ।

*

# ਬੇਜ਼ਾਰ

ਮਨਾਂ !
ਅਰੋਬਿੰ-ਦੋ ਦਾ ਜੀਵਨ ਗੁਜ਼ਾਰ ।
ਦੁਨੀਆ ਦਾ ਖਹਿੜਾ ਛੱਡ—
ਸਵਾਰ,
ਅਪਨੇ ਆਪ ਨੂੰ ਸਵਾਰ ।

ਖੁੰਦਰਾਂ ਵਿੱਚ ਜਾ
ਤੇ ਵਾਪਸ ਨਾ ਆ ।
ਕੋਈ ਨੁਕਤਾ ਚੀਨੀ ਨਾ ਕਰ
ਤੇ ਹੋਰਨਾ ਦੇ ਗੁਸੇ ਨੂੰ ਜਰ ।
ਕਿਸੇ ਦਾ ਦਿਲ ਨਾ ਦੁਖਾ
ਤੇ ਚੋਭਾਂ ਸਹਿ ਕੇ ਵੀ,
ਆਪ ਬੁਰਾ ਨਾ ਮਨਾ ।
ਏਸਤਰਾਂ ਜੀਅ ਸੱਕਨੈ ਤਾਂ ਜੀਅ
ਨਹੀਂ ਤੇ ਜ਼ਹਿਰ ਪੀ
ਤੇ ਹੋ ਜਾ
ਏਸ ਦੁਨੀਆ ਤੋ ਪਾਰ ।
ਕੀ ਕਰਾਂ ?
ਅੱਜ ਹੋ ਗਿਆਂ ਵੇਜ਼ਾਰ ।

ਮੈਂ ਅਕਸਰ ਕਿਹਾ ਕਰਦਾ ਹਾਂ ਕਿ ਮੈਂ ਏਸ ਦੁਨੀਆ ਲਈ ਨਹੀਂ ਤੇ ਨਾ ਹੀ ਇਹ ਦੁਨੀਆ ਸ਼ਾਇਦ ਮੇਰੇ ਲਈ ਹੈ, ਪਤਾ ਨਹੀਂ ਰਬ ਨੂੰ ਟੱਪਲਾ ਕਿਉਂ ਲੱਗਾ। ਮੈਨੂੰ ਕਿਸੇ ਹੋਰ ਜੁਗ ਵਿਚ ਸੁੱਟਿਆ ਹੁੰਦਾ ਤਾਂ ਚੰਗਾ ਸੀ। ਸੱਚਾਈ ਦਾ ਨਾਂ ਏਸ ਜੱਗ ਤੋਂ 'ਉਨਕਾ' ਹੈ ਤੇ ਸੱਚ ਦਾ ਪਰਚਾਰ, ਠੀਕ ਗੱਲ ਦਾ ਕਥਨ ਤੇ ਨੇਕ ਦਿਲੀ ਵਜੋਂ ਨੇਕ ਦਿਲੀ ਦੀ ਉਮੈਦ ਅਕਸਰ ਇਨਸਾਨ ਨੂੰ ਭੈੜਿਆਂ ਬਣਾ ਦੇਂਦੀ ਹੈ। ਮੇਰੀ ਤਬੀਅਤ ਵਿਚ ਵੱਡੀ ਮਹਿਸੂਸ ਕਰਨ ਦੀ ਸ਼ਕਤੀ ਹੈ ਤੇ ਮੈਂ ਜੋ ਕੁਝ ਪਿਆਰ ਵਜੋਂ ਦੇਂਦਾ ਹਾਂ ਉਸ ਦਾ ਅੱਧਾ ਪਚੱਦਾ ਮੁਆਵਜ਼ਾ ਪਿਆਰ ਤੇ ਹਮਦਰਦੀ ਦੀ ਸ਼ਕਲ ਵਿਚ ਚਾਹੁੰਦਾ ਵੀ ਹਾਂ–ਇਹ ਕੁਦਰਤੀ ਹੈ, ਪਰ ਇਹ ਮੰਗ ਜਾਂ ਏਸ ਦੀ ਆਸ ਮੈਨੂੰ ਕਈ ਵੇਰ ਬੁਰਿਆਂ ਬਣਾ ਦੇਂਦੀ ਹੈ। ਦੁਨੀਆਂ ਚਾਹੁੰਦੀ ਹੈ ਕਿ One way traffic ਹੋਵੇ। ਤੁਸੀ ਲੋਕਾਂ ਵਾਸਤੇ ਸਭ ਕੁਝ ਕਰੋ ਪਰ ਉਹਨਾ ਵਲੋਂ All Quiet ਹੋਵੇ – ਕੋਈ ਵਾਪਸੀ ਰਸੀਦ ਨਹੀਂ। ਕਿਸੇ ਏਹੋ ਜਹੇ ਸੁਭਾ ਵਿਚ ਮੈਂ ਇਹ ਨਜ਼ਮ ਲਿਖੀ ਹੈ ਜਦ ਕਿ ਜ਼ਿੰਦਗੀ ਤੋਂ ਸਚ ਮੁਚ ਬੇਜ਼ਾਰ ਸਾਂ।

*

# ਇਹ ਉਹ ਪਿਆਰ ਨਹੀਂ

(ਸਮੱਸਿਆ—ਮੇਰਾ ਗਲਾ ਤੇ ਤੇਰੀ ਤਲਵਾਰ ਹੋਵੇ)

ਕਦੀ ਬੈਠਿਆਂ ਬੈਠਿਆਂ ਸੋਚਨਾਂ ਹਾਂ
ਜੇਕਰ ਉਹਨਾਂ ਦਾ ਵੀ ਮੇਰੇ ਨਾਲ ਪਿਆਰ ਹੋਵੇ।
ਇਕ ਮੈਂ ਹੋਵਾਂ ਤੇ ਇਕ ਉਹ ਹੋਵਨ
ਤੀਜਾ ਹੋਰ ਨਾ ਕੋਈ ਵਿਚਕਾਰ ਹੋਵੇ।
ਕਦੀ ਮੇਲ ਰੱਬਾ! ਮੇਰੇ ਭਾਗ ਜਾਗਨ
ਦੀਦੇ ਠਾਰ ਲਾਂ, ਜੀਅੜਾ ਠਾਰ ਲਾਂ ਮੈਂ;
ਕੋਈ ਘੜੀ ਤੇ ਆਵੇ ਸੁਲੱਖਣੀ ਜਹੀ
ਕਿਸੇ ਵੇਲੇ ਤਾਂ ਸਾਮ੍ਹਣੇ ਯਾਰ ਹੋਵੇ।
ਸੋਹਣਾ ਰੂਪ ਤੱਕਾਂ, ਮਨ ਦੀ ਰੀਝ ਲਾਹਵਾਂ
ਪਿਆਰ-ਤੱਕਣੀ ਲਈ ਮੈਂ ਵਾਰਾਂ ਆਪਾ;
ਨੀਰ ਡੋਲ੍ਹ ਡੋਲ੍ਹ ਅੱਖਾਂ ਤੋਂ ਕਰਾਂ ਸਦਕੇ
ਝੋਲੀ ਕਿਤੇ ਜੇ ਖ਼ੈਰ ਦੀਦਾਰ ਹੋਵੇ।
ਏਸ ਖ਼ੈਰ ਦੇ ਬੂਹੇ ਨਾ ਰੋਕ ਰੱਖੀਂ
ਮੇਰੀ ਦੀਦ ਦਾ ਨਾ ਓ ਬੁਝਾਈਂ ਦੀਵਾ;
ਲੱਗੀ ਆਸ ਤੇ ਸ਼ਾਲਾ ਨਾ ਫੇਰੀਂ ਪਾਣੀ
ਪਿਆਰ-ਸਿੱਕਦੀ ਜਿੰਦ ਬੀਮਾਰ ਹੋਵੇ।
ਹਾਂ ਜੇ ਕਰ ਨੰਨੇ ਦੀ ਪੱਟੀ ਉ ਸੋਚ ਰੱਖੀ
ਫੇਰ ਲੋੜ ਕੀ ਏ ਘੁੱਟ ਕੇ ਜੀਉਣ ਦੀ ਹੁਣ;
ਹੈ ਦਿਨ-ਕਟੀ ਦਾ ਕੀ ਏ ਲਾਭ ਸਾਨੂੰ
ਨਾ ਕੋਈ ਯਾਰ ਹੋਵੇ, ਨਾ ਗ਼ਮਖ਼ਾਰ ਹੋਵੇ।

ਫੜ ਖਾਂ ਨਹੀਂ ਤਾਂ ਤੇਗ਼, ਮੁਕਾ ਟੰਟਾ
ਮੇਰਾ ਗਲਾ ਤੇ ਤੇਰੀ ਤਲਵਾਰ ਹੋਵੇ ।
ਮੈਂ ਵੀ ਨਿਤ ਦੇ ਦੁੱਖਾਂ ਤੋਂ ਲਵਾਂ ਛੁੱਟੀ
ਮੇਰਾ ਬੇੜਾ ਵੀ ਆਰ ਯਾ ਪਾਰ ਹੋਵੇ ।
ਕਹਿਸੇਂ ! ਲੇਖ ਨਹੀਂ, ਪਿਆ ਕਿਓਂ ਦੰਮ ਦੇਨੈਂ ?
ਕਾਰੀਗਰਾ ! ਇਹ ਲੇਖ ਬਨਾਏ ਨੇ ਕਿਸ ?
ਤੂੰ ਤਾਂ ਛਿਨ ਭਰ ਕਦੀ ਵੀ ਸੋਚਿਆ ਨਹੀਂ
ਭਈ ਕਿਓਂ ਐਂਵੇਂ ਕੋਈ ਖ਼ੁਆਰ ਹੋਵੇ ।
ਤੇ ਇਹ ਯਾਦ ਰੱਖ, ਚਿੱਟੇ ਤੇ ਸਮਝ ਕਾਲਾ
ਇਹ ਓਹ ਪਿਆਰ ਨਹੀਂ, ਜਾਏਗਾ ਟੁੱਟ ਜ਼ੋਰੀ;
'ਚਰਨ' ਇਕ ਨਹੀਂ ਸੌ ਵੇਰ ਆਖਨੇ ਆਂ
ਲਾ ਲੈ ਜਿੰਨਾ ਵੀ ਤੇਰਾ ਅਖ਼ਤਿਆਰ ਹੋਵੇ ।

ਬਠਿਆਂ ਬਠਿਆਂ ਸੋਚ ਆਈ ਕਿ ਜੇ ਕਿਸੇ ਨਾਲ ਪਿਆਰ ਹੋਵੇ ਤਾਂ ਕੁਦਰਤ ਕਰੇ 'ਯਕਤਰਫਾ ਡਿਗਰੀ' ਦੀ ਸੂਰਤ ਵਿਚ ਨਾਂ ਹੋਵੇ। ਹੋਵੇ ਤਾਂ ਏਸਤਰ੍ਹਾਂ ਕਿ 'ਦੋਨੋ ਤਰਫ ਹੋ ਆਗ ਬਰਾਬਰ ਲਗੀ ਹੁਈ'। ਏਸਤਰ੍ਹਾਂ ਹੁੰਦਿਆਂ, ਜੇ ਕਦੀ ਇਤਫਾਕ ਸਾਮ੍ਹਣੇ ਸਾਮ੍ਹਣੇ ਲੈ ਆਵੇ ਤਾਂ ਫੇਰ ਹੋਰ ਵੀ ਕਿੰਨਾਂ ਚੰਗਾ ਹੋਵੇ। ਨਵੇਕਲਾ ਹੋਵੇ ਪਰ ਐਸਾ ਜਿਸ ਵਿਚ ਕਿਸੇ ਹੋਰ ਤੀਸਰੇ ਨੂੰ ਦਖ਼ਲ ਨਹੀਂ। ਸੋਚਦਿਆਂ ਸੋਚਦਿਆਂ, ਰੱਬ—ਕਿਸੇ ਰੱਬ ਨੂੰ ਤਰਲੇ ਪਾਏ। ਹਾਲਾਤ ਇਕ ਦੂਸਰੇ ਦੇ ਨੇੜੇ ਲਿਆਏ ਸਨ। ਹਾਲਾਤ ਬਦਲ ਗਏ ਤੇ ਇਕ ਦੂਸਰੇ ਤੋਂ ਦੂਰ ਲੈ ਗਏ। ਖ਼ਿਆਲ ਆਇਆ ਕਿ ਏਸ ਪਿਆਰ ਦਾ ਅੰਤ ਸ਼ਾਇਦ ਉਹ ਹੋਵੇ ਜੋ 'ਦੇਵਦਾਸ' ਦਾ ਹੋਇਆ। ਬਸ ਫੇਰ ਕੀ ਸੀ ਯਾਰਾਂ ਨੇ ਰੱਬ ਦੀ ਬਣਾਈ ਹੋਈ ਦੁਨੀਆਂ ਨੂੰ ਕੋਸਿਆ—ਆਪ ਰੱਬ ਦੀ ਜ਼ਾਤ ਤੇ ਰਹੁ ਆਇਆ ਤੇ ਏਸ ਸਿਰ-ਫਿਰੇ ਵੇਗ ਵਿਚ ਜੋ ਕੁਝ ਆਖਿਆ ਗਿਆ, ਉਹ ਏਸ ਗ਼ਜ਼ਲ ਵਿਚ ਹੈ। ਬੋਲੀ ਤੇ ਕੁਝ ਕੁਝ ਉਰਦੂ ਦਾ ਅਸਰ ਹੈ। ਖਿਆਲ ਵੀ ਨਵੀਂ ਨਵੀਂ ਜਵਾਨੀ ਵਾਂਗ ਮੂੰਹ-ਜ਼ੋਰ ਹਨ। ਪਿਆਰ ਦਾ ਕਲਪਤ ਦੁਖਾਂਤ ਅੰਤ ਸਿਰ ਤੇ ਭੂਤ ਵਾਂਗ ਸਵਾਰ ਹੈ। ਮੇਰਾ ਅੱਥਰਾ-ਪਨ ਪਹਿਲੀ ਵੇਰ ਸਮਝ ਸੋਚ ਦੀਆਂ ਹੱਦਾਂ ਟਪ ਗਿਆ ਹੈ—'ਇਹ ਉਹ ਪਿਆਰ ਨਹੀਂ' ਵਿਚ ਤੇ ਮੈਂ ਲਜਿੱਤ ਹ ਕਿ ਐਸਾ ਕਿਉਂ ਹੋਇਆ ?

*

# ਖਾਨਾ ਬਦੋਸ਼

ਸੈਂ ਪੰਜਾਹ ਘਰੋਂ ਨਿਕਲ ਕੇ
ਬੇਘਰ ਹੋਏ;
ਅੱਗੇ ਗਊਆਂ
ਪਿੱਛੇ ਬੱਚੇ
ਵਿੱਚ ਵਿੱਚ ਖੋਤੇ,
ਚੁੱਕੀ ਜਾਣ ਸਾਮਾਨ।
ਲੱਕੜਾਂ, ਗੋਏ, ਪਾਟੇ ਚੀਤੜੇ
ਮੈਲ ਨਾਲ ਮਟਯਾਲੇ ਹੋਏ
ਸਭ ਇਹਨਾਂ ਲਈ ਲਾਲ ਜਵਾਹਰ,
ਮੋਤੀਆਂ ਦੀ ਖਾਣ।
ਕਿੱਥੋਂ ਆਏ ? ਕਿੱਥੇ ਜਾਣਾ ?
ਕੋਈ ਨਹੀਂ ਅਰਮਾਨ।
ਇਹ ਹੈ ਜੀਵਨ
ਸ਼ੋਕ ਤੋਂ ਵਾਂਝਾ;
ਦੁੱਖ ਸੁਖ ਇਓਂ ਘੁਲੇ ਹੋਏ ਕਿਧਰੇ,
ਵੱਖਰਾ ਨਹੀਂ ਨਿਸ਼ਾਨ।

ਦੇਸ ਬਦੇਸ ਭੌਂਦੇ ਫਿਰਦੇ।
ਲੱਖ ਸੌ ਮੀਲ ਪੈਦਲ ਟੁਰਦੇ।
ਧੁੱਪ ਕਕਰ ਤੋਂ ਬੇਪਰਵਾਹ,
ਬੱਚੇ, ਬੁੱਢੇ, ਜਵਾਨ।
ਕਾਲੇ ਪਿੰਡੇ, ਹੱਡੀਆਂ ਦਿਸੱਨ
ਇਓਂ ਜਾਪੇ ਜਿਓਂ ਮੁਰਦੇ ਨਿਕਲੇ,
ਫਿਰਨ ਓਹ ਸਾਡੇ ਦੇਸ।
ਸਦ ਮੁਸ਼ਕਲ ਨਾਲ ਤਨ ਲੁਕਾਈ
ਕਈ ਓਹਨਾਂ ਵਿੱਚ ਨਾਂਗੇ ਸਾਧੂ,
ਅਜਬ ਗਰੀਬੜੇ ਵੇਸ।

ਪੈਂਡੇ ਤੋਂ ਬੇਫਿਕਰ ਇਹ ਟੋੱਲਾ
ਮੰਜ਼ਲ ਦੀ ਨਹੀਂ ਕੋਈ ਚਿੰਤਾ
ਘਰ ਮੋਢੇ ਤੇ ਚਾਈ ਵਿਚਾਰੇ
ਟੁਰਦੇ ਜਾਣ, ਟੁਰਦੇ ਜਾਣ।
ਰਾਤ ਪਈ ਤੇ ਲਾ ਲਏ ਡੇਰੇ
ਦਿਨ ਚੜ੍ਹਿਆ ਤੇ ਤੁਰ ਪਏ ਅੱਗੇ
ਤੀਰਥ ਯਾਤਰਾ ਕਰਦੇ ਕਰਦੇ
ਕਦਮ ਵਧਾਣ, ਵਧਦੇ ਜਾਣ।
ਪੰਜਾ ਸਾਹਿਬ—ਪੀਰੋਸ਼ੀਦ—ਹਰਦਵਾਰ
ਤੇ ਅੱਗੋਂ ਕਿੱਧਰ ?
ਕੌਣ ਜਾਣੇ ਇਹ ਕਿੱਧਰ ਜਾਣ ?
ਕਿਹੜੀ ਓਹ ਭਾਗਾਂ ਵਾਲੀ ਧਰਤੀ
ਜਿਸਦੇ ਅੰਦਰ ਜਾ ਸਮਾਣ।

ਪੀਰੋਸ਼ੀਦ ਇਕ ਥਾਂ ਹੈ, ਹੁਣ ਪੱਛਮੀ ਪੰਜਾਬ ਵਿੱਚ, ਗੁਜਰਾਂ-ਵਾਲੇ ਤੋਂ ਪੰਜ ਕੁ ਮੀਲ ਤੇ, ਰਾਹਵਾਲੀ ਖੰਡ ਦੀ ਮਿੱਲ ਦੇ ਕੋਲ । ਏਸ ਥਾਂ ਇਕ ਖੂਹ ਹੈ ਤੇ ਖੂਹ ਦੇ ਨਾਲ ਨਾਲ ਥੋੜਾ ਜਿਹਾ ਬਾਗ਼ । ਬਾਗ਼ ਦੇ ਵਿਚਕਾਰ ਇਕ ਕੋੱਠਾ ਹੈ; ਇਹ ਕਿਸੇ ਪੀਰ ਦੀ ਜਗ੍ਹਾ ਹੈ ਤੇ ਕਿਹਾ ਜਾਂਦਾ ਹੈ ਕਿ ਏਥੋਂ ਦੇ ਖੂਹ ਦੁਆਲੇ ਦੀ ਮਿੱਟੀ ਮਲ ਕੇ ਖੂਹ ਦੇ ਪਾਣੀ ਨਾਲ ਨਹਾਤਿਆਂ ਖ਼ਾਰਸ਼ ਠੀਕ ਹੋ ਜਾਂਦੀ ਹੈ ।

ਇਕ ਵਾਰੀ ਮੈਂ ਰਾਹਵਾਲੀ ਗਿਆ ਹੋਇਆ ਸਾਂ ਤੇ ਉੱਥੇ ਇਕ ਦਿਨ ਸਵੇਰੇ ਸੈਰ ਕਰਦਿਆਂ ਇਕ ਖ਼ਾਨਾ ਬਦੋਸ਼ਾਂ ਦਾ ਟੋੱਲਾ ਪੀਰੋਸ਼ੀਦ ਪਾਸ ਮਿਲਿਆ ਜਿਨ੍ਹਾਂ ਦੀ ਸਫਰੀ ਜ਼ਿੰਦਗੀ ਏਸ ਕਵਿਤਾ ਦੀਆਂ ਪਹਿਲੀਆਂ ਸਤਰਾਂ ਵਿਚ ਦੱਸੀ ਗਈ ਹੈ। ਉਹਨਾਂ ਦੀ ਗ਼ਰੀਬੀ ਤੇ ਇਕ ਨਜ਼ਰ ਹੈ। ਉਹਨਾਂ ਦੇ ਕਾਲੇ ਪਿੰਡੇ ਤੇ ਹੱਡੀਆਂ ਵੇਖਕੇ ਧੋਖਾ ਲਗਦਾ ਹੈ ਕਿ ਕਿਧਰੇ ਉਹ ਮੁਰਦੇ ਤਾਂ ਨਹੀਂ । ਉਹਨਾਂ ਦੇ ਦੁੱਖ ਸੁੱਖ ਕੀ ਹਨ, ਕੋਈ ਅਹਿਸਾਸ ਨਹੀਂ । ਉਹਨਾਂ ਦੀ ਮੰਜ਼ਲ ਕੀ ਹੈ, ਕੋਈ ਪਤਾ ਨਹੀਂ। ਉਹਨਾਂ ਕੀ ਕਰਨਾਂ ਹੈ ਤੇ ਕੀ ਨਹੀਂ ਕਰਨਾਂ, ਕੋਈ ਅਰਮਾਨ ਨਹੀਂ । ਉਹਨਾਂ ਨੂੰ ਪਤਾ ਹੈ ਤੇ ਸਿਰਫ਼ ਇਕ ਚੀਜ਼ ਦਾ ਕਿ ਉਹਨਾਂ ਖਲੋਣਾ ਨਹੀਂ, ਟੁਰੀ ਜਾਣਾ ਹੈ, ਜੀਵਨ ਭਰ । ਪੰਜੇ ਸਾਹਿਬ ਤੋਂ ਪੀਰੋਸ਼ੀਦ ਆਏ । ਏਥੋਂ ਹਰਦਵਾਰ ਜਾ ਰਹੇ ਹਨ ਤੇ ਅੱਗੋਂ ਕਿੱਧਰ ?–ਇਹ ਕੋਈ ਪਤਾ ਨਹੀਂ। ਖ਼ਾਨਾ ਬਦੋਸ਼ਾਂ ਲਈ ਤੀਰਥ ਯਾਤਰਾ ਹੀ ਜ਼ਿੰਦਗੀ ਦੀ ਯਾਤਰਾ ਹੈ।

*

# ਇਕ ਮੰਜ਼ਲ ਮੌਤ
# ਇਕ ਮੰਜ਼ਲ ਪਿਆਰ

ਰਾਤ ਮੇਰੇ ਸਾਥੀ
ਮੌਤ ਦੇ ਪਰਛਾਵੇਂ।
ਅੱਜ ਮੇਰੀ ਝੋਲੀ
'ਪਿਆਰ' ਗੀਤ ਗਾਵੇਂ।
ਸਮੇਂ ਸਮੇਂ ਦੀ ਗੱਲ
ਥਾਂ ਥਾਂ ਦਾ ਨਿਯਮ
ਕਿਤੇ ਮੌਤ ਸੁਾਵੇਂ।
ਕਿਤੇ ਪਿਆਰ ਸੁਾਵੇਂ।

ਕੁਦਰਤ ਦੀ ਖੇਡ।
ਬੰਦੇ ਦੇ ਨਾਲ,
ਖੜਬਾਨੇ ਦੀ ਖੇਡ।
ਅੱਖਾਂ ਤੇ ਪੱਟੀ,
ਦਿੱਸੇ ਨਾ ਭਾਲੇ,
ਹਨੇਰੇ ਹਨੇਰੇ।
ਹੋਣੀ ਅਣਹੋਣੀ
ਵਰਤ ਜਾਏ ਆਪੇ;
ਆਪੇ ਆਪ ਖਿੱਚ ਲਏ
ਅੱਗੇ ਅਗੇਰੇ।

ਜੀਵਨ ਤੇ ਮੌਤ
ਵੇਖਨ ਵਿੱਚ ।
ਕਿੰਨੇ ਦੂਰ ;
ਅਸਲੀਅਤ ਵਿੱਚ
ਕਿੱਨੇ ਨੇੜੇ ।
ਇਕ ਸੁਆਸ—ਜੀਵਨ
ਇਕ ਸੁਆਸ—ਮੌਤ
ਜ਼ਿੰਦਗੀ ਕੀ ਏ ?
ਸੁਆਸਾਂ ਦੇ ਗੇੜੇ ।

ਚਾਕੂ ਦੀਆਂ ਚੋਭਾਂ
ਬੰਦੂਕ ਦੇ ਨਿਸ਼ਾਨੇ ।
ਤੇ ਹੋਰ ਜਾਨ ਲੈਣ ਦੇ
ਕਿੰਨੇ ਹੀ ਬਹਾਨੇ ।
ਫਿਰਦੇ ਰਹੇ ਮੇਰੀਆਂ
ਅੱਖਾਂ ਦੇ ਦਵਾਲੇ ।
ਰਾਤ, ਸਾਰੀ ਰਾਤ
ਸਫਰ ਵਿਚ ਬੀਤ ਗਈ
ਖ਼ਤਰਿਆਂ ਦੇ ਮੂੰਹ ਵਿੱਚ,
ਫਿਕਰਾਂ ਦੇ ਹਵਾਲੇ ।

ਏਸਤਰਾਂ ਸੋਚਦੇ ।
ਅੱਗੇ ਅੱਗੇ
ਮੂੰਹ-ਹਨੇਰੇ

ਪਿਆਰੇ ਦੇ ਦੇਸ਼ ਨੂੰ,
ਚਲੇ ਆਏ ਜਿਵੇਂ ਕਿਵੇਂ ;
ਪਿਆਰ ਪਿਆਰ ਕੂਕਦੇ,
ਦਰਸ ਦਰਸ ਲੋਚਦੇ ।
ਇਕ ਮੰਜ਼ਲ ਮੌਤ ਸੀ,
ਕੋਲ ਕੋਲ ਆ ਰਹੀ ।
ਇਕ ਮੰਜ਼ਲ 'ਪਿਆਰ' ਸੀ,
ਦੂਰ ਦੂਰ ਜਾ ਰਹੀ ॥

ਵਖ ਵੱਖ ਦੋ ਦਿਨਾਂ ਵਿੱਚ ਰੇਲ ਦਾ ਸਫਰ ਕਿਵੇਂ ਮੌਤ ਦੇ ਪਰਛਾਵਿਆਂ ਵਿੱਚ ਕੀਤਾ ਜਾਂਦਾ ਸੀ, ਇਹ ਸਾਨੂੰ ਚੰਗੀ ਤਰ੍ਹਾਂ ਯਾਦ ਹੈ। ਕੋਈ ਪਿੰਡ, ਸ਼ਹਿਰ ਜਾਂ ਸਟੇਸ਼ਨ ਹਿੰਦੂਆਂ ਸਿੱਖਾਂ ਦਾ ਗੜ੍ਹ ਹੁੰਦਾ ਸੀ ਤੇ ਕੋਈ ਮੁਸਲਮਾਨਾਂ ਦਾ। ਕਿਸੇ ਥਾਂ ਕੋਈ ਵਢਿਆ ਜਾਂਦਾ ਸੀ ਤੇ ਕਿਸੇ ਥਾਂ ਕੋਈ। ਗੱਡੀ ਵਿਚ ਬੈਠ ਕੇ ਆਦਮੀ ਫਿਕਰਾਂ ਵਿਚ ਡੁਬ ਜਾਂਦਾ ਸੀ ਤੇ ਉਹ ਸੋਚ ਨਹੀਂ ਸੀ ਸਕਦਾ ਕਿ ਉਹ ਕਿਧਰੇ ਪਹੁੰਚੇਗਾ ਜਾਂ ਰਸਤੇ ਵਿਚ ਹੀ ਖ਼ਤਮ ਕਰ ਦਿਤਾ ਜਾਵੇਗਾ। ਖ਼ਤਰੇ ਵਾਲੇ ਇਲਾਕੇ ਛੱਡ ਕੇ ਲੋਕੀ ਦੂਜੀ ਥਾਂ ਜਾਂਦੇ ਸਨ ਪਰ ਰਸਤੇ ਦਾ ਸਫਰ ਵੀ ਉਹਨਾਂ ਖ਼ਤਰਿਆਂ ਨਾਲ ਹੀ ਭਰਿਆ ਹੋਇਆ ਹੁੰਦਾ ਸੀ। ਸਤੰਬਰ ੧੯੪੭ ਵਿੱਚ ਇਕ ਸਫਰ ਕਰਦਿਆਂ ਮੇਰੇ ਖ਼ਿਆਲ ਏਨ੍ਹਾਂ ਲੀਹਾਂ ਤੇ ਹੀ ਚੱਕਰ ਲਗਾ ਰਹੇ ਸਨ। ਪਿਆਰੇ ਦਾ ਦੇਸ਼ ਅਪਣੀ ਮੰਜ਼ਲ ਸੀ ਪਰ ਸੁਝਦਾ ਨਹੀਂ ਸੀ ਕਿ ਅਸਲ ਵਿਚ ਮੰਜ਼ਲ ਕੀ ਹੋਵੇਗੀ?— ਮੌਤ ਜਾਂ ਪਿਆਰ। ਦਿੱਸਨ ਵਿੱਚ ਤੇ ਇਉਂ ਹੀ ਲਗਦਾ ਸੀ ਕਿ ਮੌਤ ਕਿਧਰੇ ਨਾ ਕਿਧਰੇ ਰਸਤਾ ਰੋਕ ਲਵੇਗੀ ਤੇ ਪਿਆਰ ਨਸੀਬ ਨਹੀਂ ਹੋਵੇਗਾ।

ਕੁਦਰਤ ਨਾਲ ਆਦਮੀ ਦਾ ਸਬੰਧ ਮੇਰੇ ਖ਼ਿਆਲ ਵਿਚ ਏਸਤਰਾਂ ਹੈ ਜਿਸਤਰਾਂ ਪੱਟੀ ਬਨ੍ਹਿਆਂ ਖੜਬਾਨਾ। ਮੈਂ ਇਹ ਸਫਰ ਕੀਤਾ ਸੀ ਤਾਂ ਕੇਵਲ ਅਪਨੀ ਅੰਦਰਲੀ ਪ੍ਰੇਰਨਾ ਤੇ। ਸਾਰੇ ਸਮਝਾ ਰਹੇ ਸਨ ਕਿ ਅੱਜ ਜਾਣਾ ਠੀਕ ਨਹੀਂ ਕਿਉਂਕਿ ਉਸ ਤੋਂ ਇਕ ਦਿਨ ਪਹਿਲਾਂ ਉਸੇ ਗੱਡੀ ਤੇ ਇਕ ਥਾਂ ਦੂਜਿਆਂ ਵਲੋਂ ਹਮਲਾ ਹੋ ਚੁਕਾ ਸੀ ਤੇ ਅਨੁਮਾਣ ਸੀ ਕਿ ਫੇਰ ਉਸ ਦਿਨ ਵੀ ਦੁਬਾਰਾ ਹਮਲਾ ਹੋਵੇਗਾ।

*

ਜੀਵਨ ਤੇ ਮੌਤ ਦਾ ਫਰਕ ਸਿਰਫ ਇਕ ਸ੍ਵਾਸ ਦਾ ਹੈ ਭਾਵੇਂ ਵੇਖਨ ਵਿਚ ਜ਼ਿੰਦਗੀ ਦਾ ਮੌਤ ਤੋਂ ਕਾਫੀ ਜ਼ਿਆਦਾ ਫਾਸਲਾ ਲਗਦਾ ਹੈ। ਇਕ ਸ੍ਵਾਸ ਆ ਜਾਵੇ ਤਾਂ ਜ਼ਿੰਦਗੀ ਕਾਇਮ ਹੈ। ਇਕ ਸ੍ਵਾਸ ਨਾ ਆਵੇ ਤਾਂ ਬੰਦਾ ਮੌਤ ਦੀ ਝੋਲੀ ਵਿੱਚ ਪਿਆ ਹੈ।

ਰਾਤ, ਓਹ ਸਾਰੀ ਰਾਤ ਜਿਨ੍ਹਾਂ ਉਤਾਰਾਂ ਚੜ੍ਹਾਵਾਂ ਵਿੱਚ ਬੀਤੀ ਉਹ ਕਵਿਤਾ ਦੇ ਚੌਥੇ ਬੰਦ ਵਿਚ ਅੰਕਿਤ ਹਨ।

*

## ਸੀਮਾਂ ਪਾਰ

ਅਸੀ ਭੁੱਲ ਗਏ ਹਾਂ
ਦਰਿੰਦਿਆਂ ਦੀਆਂ
ਸਾਰੀਆਂ ਵਧੀਕੀਆਂ ।
ਇਕ ਸਾਲ ਤੋਂ ਉਰੇ ਉਰੇ
ਭਰ ਗਈਆਂ ਨੇ ਫੇਰ
ਡੂੰਘੀਆਂ ਸੱਟਾਂ
ਦਿਲਾਂ ਤੇ ਉਲੀਕੀਆਂ ।
ਅੱਜ ਅਸੀ
ਭੁੱਲ ਗਏ ਹਾਂ
ਸਭ ਕੁਝ—
ਭੁੱਲ ਗਏ ਹਾਂ
ਪੰਜਾਬ ਦੀ ਵੰਡ ਦੇ ਦ੍ਰਿਸ਼ ।
ਇਨਸਾਨ ਦੀ ਫਿਤਰਤ ਏ
ਭੁੱਲ ਜਾਂਦਾ ਏ ।
ਅਪਨੀ ਖੁਦਗਰਜ਼ੀ ਲਈ
ਭੁਲ ਜਾਂਦਾ ਏ ।
ਕੋਈ ਅਪਨਾ ਨਹੀਂ,
ਪਰਾਇਆ ਨਹੀਂ ।
ਸੋਚਦੇ ! ਕੁਝ ਵੀ ਨਹੀਂ
ਜੋ ਮਾਇਆ ਨਹੀਂ ।

ਇਹ ਪੈਸੇ ਦੇ ਪੁਜਾਰੀ !
ਅੱਜ ਭੇਜ ਰਹੇ ਨੇ
ਚੋਰੀ ਚੋਰੀ।
ਕਪੜਾ
ਖ਼ੁਰਾਕ
ਤੇ ਹੋਰ ਨਿਕ ਸੁਕ-
ਕਰੋੜਾਂ ਦਾ
ਸੀਮਾਂ ਪਾਰ
ਪਾਕਿਸਤਾਨ ਨੂੰ।
ਸਾਡੇ ਦੋਖੀ
ਪਾਕਿਸਤਾਨ ਨੂੰ।
ਅੱਜ ਜਦ ਕਿ
ਸਾਡੇ ਅਪਨੇ ਦੇਸ਼ਵਾਸੀ
ਸ਼ਰਨਾਰਥੀ ਗ਼ਰੀਬ-
ਤਰਸਦੇ ਨੇ
ਰੋਟੀ ਲਈ।
ਠਿਠਰਦੇ ਨੇ
ਕਪੜੇ ਲਈ।

ਮਾਰਕਸ ਇਕ ਥਾਂ ਲਿਦਖਾ ਹੈ-

> ਓ ਦੁਨੀਆਂ ਭਰ ਦੇ ਕੰਮ ਕਰਨ ਵਾਲਿਓ ! (ਮਜ਼ਦੂਰੋ ਤੇ ਗ਼ਰੀਏ) ਕੱਠੇ ਹੋ ਜਾਓ ! ਤੁਹਾਡਾ ਕੁਛ ਨਹੀਂ ਗੁਆਚਨਾਂ ਸਿਵਾਏ ਉਹਨਾਂ ਜ਼ਨਜੀਰਾਂ ਦੇ ਜੋ ਤੁਹਾਨੂੰ ਜਕੜ ਰਹੀਆਂ ਹਨ ।

ਗ਼ਰੀਬ ਇਕ ਜਮਾਇਤ ਹਨ ਚਾਹੇ ਉਹ ਮਜ਼ਦੂਰ ਹੋਣ ਜਾਂ ਕਿਸਾਨ ਜਾਂ ਕੁਛ ਹੋਰ । ਏਸੇਤਰਾਂ ਅਮੀਰ ਵੀ ਇਕ ਵੱਖਰੀ ਪੰਚਾਇਤ ਰਖਦੇ ਹਨ । ਪੈਸੇ ਵਾਲਿਆਂ ਦੀ ਆਪਸ ਵਿੱਚ ਬਨ ਔਂਦੀ ਹੈ । ਉਹਨਾਂ ਦਾ ਕੋਈ ਮਜ਼ਬ ਨਹੀਂ, ਮਜ਼ਬ ਹੈ ਤਾਂ ਪੈਸਾ । ਉਹ ਪੈਸੇ ਦੇ ਪੁਜਾਰੀ ਹਨ ਤੇ ਪੈਸੇ ਹੀ ਉਹਨਾਂ ਦੇ ਦੇਵਤੇ ਹਨ ।

ਮੇਰੀਆਂ ਇਹ ਸਤਰਾਂ, 'ਸੀਮਾਂ ਪਾਰ' ਵਿਚ, ਉਹਨਾਂ ਪੈਸੇ ਦੇ ਪੁਜਾਰੀਆਂ ਤੇ ਚੋਟ ਹਨ ਜਿਹੜੇ ਅਪਨੀ ਤੇ ਅਪਨੇ ਦੇਸ਼ ਵਾਸੀਆਂ ਦੀ ਦੁਰਗਤੀ ਏਨ੍ਹੀ ਛੇਤੀ ਭੁੱਲ ਗਏ ਹਨ । ਔਰਤਾਂ ਦੀ ਬੇਇਜ਼ਤੀ, ਬੱਚੇ ਟੋਟੇ ਟੋਟੇ ਕਰਵਾਏ, ਗੋਲੀਆਂ ਖਾਦੀਆਂ, ਛੁਰੇ ਮਰਵਾਏ, ਅੱਗਾਂ ਲਗਵਾਈਆਂ ਤੇ ਨੀਚ ਤੋਂ ਨੀਚ ਕਰਤੂਤਾਂ ਹੋਣ ਤੇ ਵੀ ਉਹ ਅੱਜ ਚੋਰੀ ਚੋਰੀ ਪਾਕਿਸਤਾਨ ਨੂੰ ਖ਼ੁਰਾਕ ਕਪੜਾ ਆਦਿ ਭੇਜ ਰਹੇ ਹਨ । ਪਿੱਛੇ ਹੀ ਖ਼ਬਰ ਨਿਕਲੀ ਸੀ ਕਿ ਕੱਲਾ ਕਪੜਾ ਹੀ ਯਾਰਾਂ ਕਰੋੜ (ਰੁਪਿਆਂ) ਤੋਂ ਵੱਧ ਦਾ ਪੁਚਾਇਆ ਜਾ ਚੁੱਕਾ ਹੈ ਉਸ ਪਾਸੇ 'ਸੀਮਾਂ ਪਾਰ' ਕਿਸੇ ਨਾ ਕਿਸੇ ਤਰਾਂ ।

ਮੇਰਾ ਦਿਲ ਦੁੱਖਦਾ ਹੈ ਪੈਸੇ ਵਾਲਿਆਂ ਦੀ ਫਿਤਰਤ ਵੇਖ ਕੇ ਤੇ ਮੈਂ ਸੋਚਨਾਂ ਕਿ ਪੰਜਾਬ ਦੀ ਵੰਡ ਤੋਂ ਜ਼ਿਆਦਾ ਵੀ ਕੋਈ ਇਤਹਾਸਕ ਸਬਕ ਹੋ ਸਕਦਾ ਹੈ ਮੋਹ ਮਾਇਆ ਨੂੰ ਛੱਡਨ ਲਈ ।

*

# ਮੇਰੇ ਹੰਝੂਓ !

ਮੇਰੇ ਹੰਝੂਓ !
ਇਕੋ ਇਕ ਜ਼ੋਰ ਹੈ
ਏਸ ਟੁੱਟੇ ਹੋਏ ਦਿਲ ਦਾ ;
ਨਵਾਂ ਸੱਜਰਾ ਲਗਾ ਹੈ
ਘਾਓ ਤੇ ਘਾਓ ।
ਇਹ ਰੂਹ ਮੇਰੀ ਪਿਆਸੀ
ਵਗਦੇ ਪਾਣੀਆਂ ਦੀ,
ਓ ਗੰਗਾ ਤੇ ਜਮਨਾ !
ਅੱਖਾਂ ਵਿਚ ਆਓ ।
ਅੱਖਾਂ ਵਿਚ ਆਓ ।

ਜਦ ਤਕ
ਕਿਸੇ ਦੀ ਤਿਊੜੀ
ਮੁਸਕਾਣ ਨਹੀਂ ਬਣਦੀ ।
ਜਦ ਤਕ
ਕਿਸੇ ਦੀ ਹਸਤੀ
ਇਕ ਜਾਨ ਨਹੀਂ ਬਣਦੀ ।
ਜਦ ਤਕ
ਕਿਸੇ ਦੇ ਬੁਲ੍ਹ
ਘੁੱਟੇ ਨੇ, ਸੀਤੇ ਸੀਤੇ ।

ਰਸਨਾਂ ਤੇ ਨਹੀਂ ਔਂਦੇ
ਦੁੱਖ ਅੰਦਰ ਅੰਦਰ ਪੀਤੇ ।
ਉਦੋਂ ਤਕ
ਓ ਮੇਰੇ ਹੰਝੂਓ !
ਦੁੱਖ ਹੀ ਦੁੱਖ ਖਾਓ ।
ਹੋਰ, ਅਜੇ ਹੋਰ
ਛਲਕਦੇ ਆਓ ।
ਹੋਰ, ਅਜੇ ਹੋਰ—

ਮੇਰੇ ਪਿਆਰ ਤੇ ਸ਼ਕ ;
ਹਾਇ ਰੱਬ !
ਮੇਰੇ ਖ਼ਿਆਲ ਬਦਲੇ ਹੋਏ ;
ਇਹ ਕਿਵੇਂ ?
ਮੇਰਾ ਦਿਲ ਪੱਥਰ ;
ਕੀ ਇਹ ਸੱਚ ਏ ?
ਇਹ ਗ਼ਲਤ ਫਹਿਮੀਆਂ ਕਿਉਂ ?
ਕਿਸੇ ਦਾ ਰੋਣਾਂ
ਤੇ ਉਪ੍ਰੰਤ
ਗਸ਼ੀ ਤੇ ਗਸ਼ੀ ।
ਕੀ ਹੈ ਇਹ
ਮੇਰੀ ਹੰਸੀ ?
ਕੌਣ ਕਹਿੰਦੇ ?
ਇਕ ਬੀਮਾਰੀ
ਜਾਂ ਕਸਰ ਮੇਰੇ ਲਈ ।

ਬਿਲਕੁਲ ਐਂਵੇਂ,
ਬੇਅਸਰ ਮੇਰੇ ਲਈ।
ਉਫ! ਇਹ ਖ਼ਿਆਲ।
ਬਨ ਗਿਐ
ਔਖਾ ਸਵਾਲ।
ਕੋਈ ਜਵਾਬ ਨਹੀਂ।
ਜ਼ਿੰਦਗੀ ਫਿੱਕੀ ਜਹੀ।
ਖ਼ਾਬਾਂ ਦੇ ਮੰਦਰ ਚੂਰ ਚੂਰ।
ਕੋਈ ਦੂਰ ਦੂਰ,
ਕੋਈ ਦੂਰ ਦੂਰ।
ਜਦ ਤਕ
ਉਹ ਦੂਰ ਦੂਰ ਨੇ
ਓਦੋਂ ਤਕ
ਓ ਮੇਰੇ ਹੰਝੂਓ!
ਡਲਕਦੇ ਆਓ,
ਡਲਕਦੇ ਆਓ।
ਉਦੋਂ ਤਕ–

ਜ਼ਖਮ ਤੇ ਜ਼ਖਮ, ਸੱਟ ਤੇ ਸੱਟ ਤੋੜ ਜਾਂਦੇ ਹਨ ਦਿਲ ਨੂੰ ਤੇ ਟੁੱਟੇ ਹੋਏ ਦਿਲ ਦਾ ਜ਼ੋਰ ਹੈ ਰੋਣ ਤੇ। ਏਸੇ ਲਈ ਆਸਰਾ ਜੋ ਲੱਭਿਆ ਹੈ ਤਾਂ ਉਹ ਹੰਝੂਆਂ ਦੇ ਹਾਰਾਂ ਵਿੱਚ। ਦੁਖੀ ਦਿਲ ਦਾ ਗ਼ੁਬਾਰ ਨਿਕਲ ਜਾਂਦਾ ਹੈ ਹੰਝੂਆਂ ਰਾਹੀਂ। ਕੁਝ ਕੁਝ ਮਨ ਹੌਲਾ ਹੌਲਾ ਹੋ ਜਾਂਦਾ ਹੈ ਤੇ ਭਾਵੇਂ ਦੁੱਖ ਤੇ ਨਹੀਂ ਜਾਂਦਾ ਪਰ ਉਹਦੇ ਕਾਰਨ ਬਣੀ ਹੋਈ ਭੜਾਸ ਜ਼ਰੂਰ ਨਿਕਲ ਜਾਂਦੀ ਹੈ।

ਦੁਖੀ ਰੂਹ ਪਿਆਸੀ ਹੈ ਤੇ ਪਾਣੀ ਪਾਣੀ ਪੁਕਾਰਦੀ ਹੈ। ਦੁੱਖ ਦੀ ਬਹੁਤਾਤ ਏਨੀ ਹੈ ਕਿ ਜੀਅ ਕਰਦਾ ਹੈ ਬਸ ਰੋਈ ਜਾਵਾਂ। ਸਾਰੀ ਗੰਗਾ ਤੇ ਸਾਰੀ ਜਮਨਾ ਦਾ ਪਾਣੀ ਮੇਰੀਆਂ ਅੱਖਾਂ ਥਾਨੀ ਵਹਿ ਟੁਰੇ। ਮੈਂ ਰੋਂਦਾ ਰਹਾਂ, ਉਦੋਂ ਤਕ, ਜਦ ਤਕ 'ਕਿਸੇ' ਦਾ ਦਿਲ ਮੇਰੇ ਵਲੋਂ ਸਾਫ ਨਾ ਹੋ ਜਾਵੇ ਤੇ ਮੈਂ ਉਸਨੂੰ ਫੇਰ ਖ਼ੁਸ਼ ਨਾ ਵੇਖ ਲਵਾਂ।

ਕੁਛ ਗ਼ਲਤ ਫਹਿਮੀਆਂ ਨੇ ਜੀਵਨ ਆਣ ਮੱਲਿਆ ਹੈ। ਖ਼ਿਆਲ ਕੀਤਾ ਜਾਂਦਾ ਹੈ ਕਿ 'ਕਿਸੇ' ਦੀਆਂ ਗ਼ਸ਼ੀਆਂ ਵੀ ਮੈਨੂੰ ਪੋਂਹਦੀਆਂ ਨਹੀਂ। ਇਹ ਕਦੀ ਹੋ ਸਕਦਾ ਹੈ ? ਨਹੀਂ, ਕਿਸੇ ਸੋਚ ਫਿਕਰ ਨਾਲ ਬਨੀ ਏਸ ਗ਼ਸ਼ੀ ਦੀ ਹਾਲਤ ਨੂੰ ਬੀਮਾਰੀ ਨਹੀਂ ਕਿਹਾ ਜਾ ਸਕਦਾ ਤੇ ਇਹ ਸੱਚਾਈ ਹੈ ਵੀ ਨਹੀਂ ਪਰ ਇਹ ਵੱਟ ਸਮਾਂ ਆਪੇ ਖੋਲ੍ਹੇਗਾ ਤੇ ਜਦ ਤਕ ਏਸਤਰਾਂ ਨਾ ਹੋਵੇ ਓਦੋਂ ਤਕ

ਓ ਮੇਰੇ ਹੰਝੂਓ !<br>ਛਲਕਦੇ ਆਓ<br>ਹੋਰ, ਅਜੇ ਹੋਰ–

*

# ਸ਼ਾਇਰ

ਓ ਕੌਣ ਏਂ ਤੂੰ ?
ਸ਼ਾਇਰ ਹਾਂ ।
ਮਰ ਨਾਂ ਗਿਓਂ ਜੰਮਦਾ ਹੀ ਤੂੰ ?
ਕੀ ਲੋੜ ਸੀ
ਬੇਕਦਰਾਂ ਦੀ ਦੁਨੀਆਂ ਨੂੰ
ਕਿਸੇ ਸ਼ਾਇਰ ਦੀ ?
ਤੇ ਜੇ ਤੂੰ ਆਇਆ ਸੈਂ
ਤਾਂ ਬਨ ਜਾਂਦੋਂ 'ਅੰਨ੍ਹਾਂ ਬੋਲਾ' ;
ਵੇਖ ਕੇ ਅਣਦੇਖਿਆ ਕਰਦੋਂ ।
ਸੁਣ ਕੇ ਵੀ ਅਨਸੁਣਿਆ ਕਰਦੋਂ ।
ਖ਼ਿਆਲਾਂ ਦਾ ਹੜ੍ਹ ਔਂਦਾ ਕਦੀ
ਨਿਕਲ ਜਾਂਦਾ ਅੱਥਰੂ ਬਣ ਕੇ ।
ਵਲਵਲੇ ਮਰ ਜਾਂਦੇ ਬੇਮੌਤ ਚਾਹੇ
ਪਰ ਤੇਰੀ ਕਲਮ ਦੀ ਨੋਕ
ਹਾਇ ਚੁੱਭਦੀ ਤੇ ਨਾਂਹ
ਜੇ ਇਕ ਨੁੱਕਰੇ ਪਿਆ ਰਹਿੰਦੈਂ ਕਿਤੇ
ਦੱਬ ਘੁੱਟ ਕੇ ।

ਹੈਰਾਨ ਹਾਂ ਦੁਨੀਆਂ ਦੀ ਅਕਲ ਤੇ
ਅਰ ਏਸ ਦੀ ਵਰਤੋਂ ਸੋਹਣੀ।
ਨਫਰਤ ਨਹੀਂ ਏਸ ਨੂੰ
ਕਿਸੇ ਪਾਪ ਦੀ ਖੱਟੀ ਕੋਲੋਂ ;
ਬਾਜ਼ਾਰੀ ਕਮਾਈ ਵੀ
ਹਲਾਲ ਹੈ ਲੁਕਵੀਂ ਲੁਕਵੀਂ ;
ਪਰ ਹੈ ਲਹੂ ਪਸੀਨੇ ਦੀ,
ਤੇਰੀ ਕਿਰਤ ਤੋਂ ਨਫਰਤ।
ਤੇਰੀ ਲਿਖਤ ਤੋਂ ਨਫਰਤ।

ਇਕ ਉਰਦੂ ਸ਼ਾਇਰ ਨੇ ਇਕ ਵਾਰ ਕੁਛ ਨਜ਼ਮਾਂ ਲਿਖੀਆਂ ਤੇ ਛਾਪੀਆਂ। ਛਾਪਨ ਤੋਂ ਬਾਅਦ ਉਸਨੇ ਕਿਤਾਬ ਵੰਡਨੀ ਤੇ ਵੇਚਨੀ ਚਾਹੀ। ਸ਼ਾਮਤ ਨੂੰ ਉਸਨੇ ਦੋ ਢਾਈ ਸੌ ਸਫਿਆਂ ਦੀ ਕਿਤਾਬ ਦੀ ਕੀਮਤ ਦੋ ਢਾਈ ਰੁਪਏ ਰਖ ਦਿੱਤੀ। ਕਈ ਦੋਸਤ ਜੋ ਸਿਰਫ ਨਾਂ ਦੇ ਹੀ ਦੋਸਤ ਸਨ ਉਸਦੀ ਕਿਤਾਬ ਖਰੀਦਨੋ ਸੰਕੋਚ ਕਰ ਰਹੇ ਸਨ। ਉਹਨਾਂ ਵਿੱਚੋਂ ਇਕ ਨੇ ਇਹ ਵੀ ਉੱਚਰ ਦਿੱਤਾ ਕਿ ਵੇਖ ਓਏ! ਲੁੱਟਨ ਦਾ ਮਸਾਲਾ! ਇਹ ਸੁਣ ਕੇ ਮੇਰੀ ਹਮ-ਸ਼ੌਕ ਹਮਦਰਦੀ ਜੋਸ਼ ਵਿਚ ਆਈ ਤੇ ਇਕ ਸ਼ਾਇਰ ਦੀ ਏਸਤਰਾਂ ਬੇਪਤੀ ਸਹਾਰਨੀ ਮੈਥੋਂ ਮੁਸ਼ਕਲ ਹੋ ਗਈ। ਕਿਸੇ ਨੂੰ ਤੇ ਖ਼ੈਰ ਮੈਂ ਕੀ ਕਹਿਣਾ ਸੀ, ਹਾਂ ਨਜ਼ਮ ਤੇ ਜ਼ੋਰ ਜ਼ਰਰ ਸੀ ਸੋ ਲਿਖ ਮਾਰੀ। ਦੁੱਖ ਵਿੱਚ ਆਖਿਆ ਹੈ ਕਿ ਸ਼ਾਇਰ ਜਹੇ ਬੇਲੋੜੇ ਜੀਵ ਦੀ ਅਜਕਲ ਦੀ ਦੁਨੀਆਂ, ਬੇਕਦਰਾਂ ਦੀ ਦੁਨੀਆਂ ਨੂੰ ਕੀ ਲੋੜ ਸੀ? ਸ਼ਾਇਰ ਜੰਮਦਾ ਹੀ ਮਰ ਜਾਂਦਾ ਤਾਂ ਚੰਗਾ ਸੀ ਤੇ ਜੇ ਉਹ ਜੀਊਂਦਾ ਰਿਹਾ ਤਾਂ 'ਅੱਨਾਂ ਬੋਲਾ' ਹੋ ਜਾਂਦਾ। ਨਾਂ ਕੁਝ ਦੇਖਦਾ, ਨਾਂ ਸੁਣਦਾ ਤੇ ਨਾਂ ਲਿਖਦਾ। ਉਸ ਦੀ ਕਲਮ ਤੋਂ ਆਏ ਹੋਏ ਅੱਖਰ ਨਜ਼ਮ ਨਾਂ ਬਨਦੇ ਤੇ ਉਹਨੂੰ ਇਹ ਨਜ਼ਮਾਂ ਵੇਚ ਕੇ ਅਪਨਾ ਪੇਟ ਪਾਲਨ ਲਈ ਮਜਬੂਰ ਨਾਂ ਹੋਣਾ ਪੈਂਦਾ।

ਦਿਲ ਫੱਟਦਾ ਹੈ ਇਹ ਸੋਚ ਕੇ ਕਿ ਬਾਜ਼ਾਰੀ ਕਮਾਈ (ਵੇਸਵਾ ਦੀ) ਵੀ ਏਸ ਦੁਨੀਆਂ ਨੂੰ ਪਰਵਾਨ ਹੈ ਪਰ ਇਕ ਸ਼ਾਇਰ ਦੀਆਂ ਅਨਮੁੱਲੀਆਂ ਚੀਜ਼ਾਂ ਲਈ ਕੋਈ ਕੀਮਤ ਨਹੀਂ – ਹਾਇ ਕੋਈ ਦਾਦ ਨਹੀਂ।

*

# ਪ੍ਰੀਤ ਕੀ ਰੀਤ

ਪ੍ਰੀਤ ਕੀ ਰੀਤ ਨ ਜਾਣੀ ਪੀਆ
ਮੋਹਿ ਭੂਲ ਗਏ, ਕਬਹੂੰ ਨਹੀਂ ਧਿਆਏ।
ਮੋਹਿ ਦਾਸੀ, ਦਰਸ਼ਨ-ਪਿਆਸੀ ਕੋ
ਨ ਹੀ ਯਾਦ ਕੀਆ, ਨ ਹੀ ਆਪ ਹੀ ਆਏ।
ਕਬਹੂੰ ਹਮਰੀ ਸੁੱਧ ਲੀਨੀ ਨਹੀਂ
ਨਾਂ ਹੀ ਦੂਤੀ ਪਠੀ, ਨਾਂ ਹੀ ਪਤ੍ਰ ਪਠਾਏ।
ਕਾ ਜਾਨੂੰ ਬਾਲਮ ਕਿਧਰ ਗਏ
ਮੋਹਿ ਸੰਗ ਲਗਾ, ਨਹੀਂ ਸੰਗ ਨਿਭਾਏ।

ਆਓ ਸਜਨ! ਅਬ ਆਇ ਮਿਲੋ
ਕਾਹੇ ਰੂਠ ਗਏ, ਮਨ ਮੋੜ ਲੀਓ।
ਯਿਹ ਪ੍ਰੀਤ ਕਰਨ ਕੀ ਰੀਤ ਨਹੀਂ
ਅਜ ਲਾਇ ਲਈ ਕਲ ਤੋੜ ਦੀਓ।

ਪ੍ਰੀਤ ਦੀ ਰੰਗਨ ਜਵਾਨਾਂ ਦੇ ਬਹੁਤ ਸਾਰੇ ਖ਼ਿਆਲਾਂ ਤੇ ਚੜ੍ਹੀ ਹੋਈ ਹੁੰਦੀ ਹੈ। ਕਈ ਵੇਰ ਇਹ ਪਿਆਰ ਦਾ ਜਜ਼ਬਾ ਸਾਦਾ ਜਹੇ ਚੰਗੇ ਭਲੇ ਇਨਸਾਨ ਨੂੰ ਸ਼ਾਇਰ ਬਨਾ ਦੇਂਦਾ ਹੈ। ਕਿਸੇ ਏਹੋ ਜਹੇ ਜਜ਼ਬੇ ਨੇ ਹੀ ਕਿਸੇ ਦੂਰ ਬੀਤ ਗਏ ਸਾਲ ਵਿਚ ਮੇਰੇ ਦਿਲ ਨੂੰ ਵੀ ਟੁੰਬਿਆ ਸੀ। ਮੈਂ ਪ੍ਰੀਤ ਕੀਤੀ – 'ਪ੍ਰੀਤ ਦੀ ਰੀਤ' ਲਿਖੀ – ਤੇ 'ਪ੍ਰੀਤ ਦੀ ਰੀਤ' ਗਾਈ। ਇਹ ਸਤਰਾਂ ਕਿਸੇ ਬਿਰਹਨ ਦੇ ਦਿਲ ਦੀ ਤਰਜਮਾਨੀ ਕਰਦੀਆਂ ਹਨ। ਦੂਰ ਗਏ ਪੀਆ ਪ੍ਰਦੇਸੀ ਦੀ ਉਡੀਕ ਅਕਿਹ ਤੇ ਅਸਹਿ ਹੁੰਦੀ ਹੈ। ਉਸ ਦੀ ਯਾਦ ਵਿਚ ਬੈਠਿਆਂ, ਤਰਲੇ ਤੇ ਮਿੰਨਤਾਂ, ਵਾਪਸ ਬੁਲਾਣ ਦੇ ਸੱਦੇ ਹਨ ਤੇ ਨਾਲ ਨਾਲ ਅਪਨੇ ਦਿਲ ਦੇ ਵੇਗ ਇਹ ਵੀ ਦੱਸਨ ਦੀ ਕੋਸ਼ਸ਼ ਕਰਦੇ ਹਨ ਕਿ ਅੜਿਆ 'ਪ੍ਰੀਤ ਦੀ ਰੀਤ' ਲਗਾ ਕੇ, ਤੋੜ ਜਾਣਾ ਨਹੀਂ, ਸਗੋਂ ਲਾ ਕੇ, ਤੋੜ ਨਿਭਾਣਾ ਹੈ। ਕੋਈ ਆਵੇ ਨਾਂ, ਪਾਸ ਬੁਲਾਵੇ ਨਾਂ, ਕਦੀ ਪਾਤੀ ਨਾਂ ਆਏ, ਖ਼ਬਰ ਨਾਂ ਮਿਲੇ ਕਿ ਕਿਸੇ ਦਾ ਪਿਆਰਾ 'ਕੋਈ' ਕਿੱਥੇ ਹੈ ਤੇ ਐਸੇ ਸਮੇਂ ਕਿਸੇ ਬਿਰਹਨ ਦੇ ਖ਼ਿਆਲ ਕੀ ਹੋ ਸਕਦੇ ਨੇ ? 'ਪ੍ਰੀਤ ਦੀ ਰੀਤ' ਉਨ੍ਹਾਂ ਹੀ ਖ਼ਿਆਲਾਂ ਦਾ ਧੁੰਦਲਾ ਜਿਹਾ ਅਕਸ ਹੈ।

*

# ਸੁਆਹ

ਸੜਦੀਆਂ ਲਾਸ਼ਾਂ
ਰੁੱਲਦੀਆਂ ਹੱਡੀਆਂ
ਸੜਾਂਦੇ ਹੋਏ ਜਿਸਮ
ਤੇ ਖ਼ੂਨ ਦੀਆਂ ਨਦੀਆਂ ।
ਇਹ ਕਟ ਵੱਢ
ਇਹ ਪੁਰ ਪੁਰ ਕੀੜੇ
ਇਹ ਬਿੱਜਾਂ ਦੇ ਝੁੰਡ
ਯਾਦ ਰਖਣ ਗੀਆਂ ਸਦੀਆਂ ।

ਇਕ ਮਹਾਤਮਾ ਦੀ ਸੁਆਹ
ਵੰਡੀ ਗਈ ਦੇਸ ਬਦੇਸ ।
ਤੇ ਏਧਰ ਕਈ ਮਾਸੂਮ
ਪੰਜਾਬ ਦੀ ਵੰਡ ਦੇ ਸ਼ਿਕਾਰ,
ਬਦਲ ਵੀ ਸਕੇ ਨਾ ਵਿਚਾਰੇ
ਕੱਫਨ ਦਾ ਵੇਸ ।
ਕੌਣ ਕਹਿੰਦਾ ਏ ?
ਸਭ ਦਾ ਅੰਤ ਇਕੋ ਏ ।
ਏਸ ਧਰਤੀ ਤੇ
ਜੰਤ ਜੰਤ ਇਕੋ ਏ ।

ਪੰਜਾਬ ਦੀ ਵੰਡ ਇਤਹਾਸ ਦਾ ਇਕ ਵਰਕਾ ਹੈ, ਕੋਈ ਖ਼ਿਆਲੀ ਚੀਜ਼ ਨਹੀਂ ਹੁਣ। ਵੰਡ ਤੋਂ ਪਹਿਲੇ ਤੇ ਬਾਅਦ ਦੀ ਕੱਟ ਵੱਡ ਦੇ ਦ੍ਰਿਸ਼ ਚਿਰਾਂ ਤਕ ਸਾਡੇ ਜਿਗਰਾਂ ਦੇ ਨਾਸੂਰ ਬਨੇ ਰਹਿਨਗੇ।

ਰਹੁ ਆਇਆ ਹੈ ਸੋਚ ਕੇ ਅਪਨੇ ਦੇਸ਼ ਦੀ ਦੇਵਤਾ ਗਰੀ। ਬੰਦਿਆਂ ਦੇ ਦੇਵਤੇ ਬਨਾਣ ਵਿਚ ਸਾਡਾ ਮੁਲਕ ਬੜਾ ਤਾਕ ਹੈ। ਕੀ ਹੋਇਆ ਜੇ ਅਸੀ ਕਿਸੇ ਮਹਾਤਮਾਂ ਦੀ ਸੁਆਹ ਦੇਸਾਂ ਪ੍ਰਦੇਸਾਂ ਵਿਚ ਵੰਡ ਛੱਡੀ। ਮੇਰਾ ਸਤਕਾਰ ਮਹਾਤਮਾਂ ਗਾਂਧੀ ਵਾਸਤੇ ਕਿਸੇ ਹੋਰ ਨਾਲੋਂ ਘੱਟ ਨਹੀਂ। ਉਹ ਸਾਡੇ ਰਾਸ਼ਟਰ ਪਿਤਾ ਸਨ ਤੇ ਉਹਨਾਂ ਸਾਨੂੰ ਠੀਕ ਆਜ਼ਾਦੀ ਦੀ ਰਾਹ ਤੇ ਲਿਆ ਖੜਾ ਕੀਤਾ ਪਰ ਇਹ ਚੀਜ਼ ਵੀ ਮੈਨੂੰ ਰੋਕ ਨਹੀਂ ਸੱਕੀ ਕਿ ਮੈਂ ਉਹਨਾਂ ਦੁਖਿਆਰਿਆਂ ਬਾਬਤ ਮਹਿਸੂਸ ਨਾਂ ਕਰਾਂ ਜਿਹਨਾਂ ਦੀਆਂ ਨੰਗੀਆਂ ਲਾਸ਼ਾਂ ਨੂੰ ਕੱਫਨ ਤਕ ਵੀ ਨਸੀਬ ਨਾਂ ਹੋ ਸੱਕਿਆ ਤੇ ਮਹਿਸੂਸ ਕਰਦੇ ਹੋਏ ਅਪਨੀ ਕਲਮ ਰੋਕ ਲਵਾਂ।

ਪੁੱਛੋ ਭਲਾ ਪੰਜਾਬ ਵਿੱਚ ਵੱਸਨ ਵਾਲੇ ਲੋਕਾਂ ਦਾ ਇਸ ਵਿਚ ਕੀ ਦੋਸ਼ ਹੈ ਕਿ ਆਜ਼ਾਦੀ ਮਿਲਨ ਤੇ ਵੰਡ ਮੰਨ ਲਈ ਜਾਂਦੀ ਹੈ। ੩ ਜੂਨ ਤੋਂ ਲੈ ਕੇ ੧੫ ਅਗਸਤ ੧੯੪੭ (ਵੰਡ ਵਾਲੇ ਦਿਨ) ਤਕ ਥਾਂ ਥਾਂ ਤੋਂ ਨੇਤਾਵਾਂ ਦੇ ਸੁਨੇਹੇ ਜਾਂਦੇ ਹਨ ਕਿ ਪੰਜਾਬੀਓ, ਡਟੇ ਰਹੋ ਤੇ ਪੰਜਾਬ ਨਾਂ ਛੱਡੋ। ਢਾਈ ਮਹੀਨੇ ਤਕ ਲੋਕਾਂ ਨੂੰ ਭਰੋਸਾ ਦਿੱਤਾ ਜਾਂਦਾ ਹੈ ਕਿ ਕਿਸੇ ਦਾ ਵਾਲ ਵਿੰਗਾ ਨਹੀਂ ਹੋਣਾ; ਵੰਡ ਹੋ ਗਈ ਤਾਂ ਫੇਰ ਕੀ ਹੋਇਆ। ਲੋਕੀ ਐਂਵੇਂ ਦੁਚਿਤੀ ਵਿਚ ਬੈਠੇ ਰਹਿੰਦੇ ਹਨ ਜਾਂ ਕੁਛ ਚਿਰ ਵਾਸਤੇ ਪੱਛਮੀ ਪੰਜਾਬ ਤੋਂ ਚਲੇ ਔਂਦੇ ਹਨ ਕਿ ੧੫ ਅਗਸਤ ਤੋਂ ਬਾਅਦ ਵਾਪਸ ਆ ਜਾਵਾਂਗੇ ਪਰ ਫੇਰ ਹੁੰਦਾ ਕੀ ਹੈ..........

*

# ਮਿਲਾਪ-ਬੋਲ

ਅੱਜ ਦੌੜ ਰਿਹਾ ਏ ਦਿੱਲ ।
ਜਾ ਦੌੜ, ਦੌੜ ਕੇ ਮਿਲ ।
ਬੱਦਲੀ ਦੇ ਨਾਲ ਚੰਨ ।
ਓ ਮੰਨ, ਮੇਰਾ ਆਖਾ ਮੰਨ ।

ਆਕਾਸ਼ ਹੈ ਜ਼ਮੀਨ ਤੇ ।
ਕੋਈ ਜਿਵੇਂ ਲਿਵ-ਲੀਨ ਤੇ ।
ਮਿਲੇ ਹੋਏ ਨੇ ਦੂਰ ਓਹ ।
ਚੰਨੇ ਦਾ ਵੇਖ ਨੂਰ ਓਹ ।

ਤਾਰੇ ਵੀ ਕੋਲ ਕੋਲ ਹੋ ।
ਚੁੱਪ ਹੋਏ, ਗਏ ਨੇ ਖੋ ।
ਅੱਖਾਂ ਤੋਂ ਅੱਥਰੂ ਕੇਰਦੇ ।
ਬੀਤੇ ਸਮੇਂ ਦੇ ਫੇਰ ਦੇ ।

ਪਾਣੀ ਸਾਗਰਾਂ ਦੇ ਵੱਲ ।
ਗਾ ਰਿਹਾ ਏ ਚੱਲ ਚੱਲ
ਲਹਿਰਾਂ ਦੇ ਵਿੱਚ ਜਨੂਨ ਏ ।
ਇਕ ਇਕ ਤੜਪ ਮੇਰੇ ਲਈ,
ਜ਼ਖਮਾਂ ਦੇ ਉੱਤੇ ਲੂਣ ਏ ।

ਪੱਥਰ ਪੱਥਰਾਂ ਕੋਲ ਨੇ ।
ਹਰ ਥਾਂ ਮਿਲਾਪ-ਬੋਲ ਨੇ ।
ਐਸੇ ਸਮੇਂ ਕੋਈ ਇਕ ਜੀਅ ।
ਕੀ ਕਰੇ ਕਿਸੇ ਯਾਦ ਦੀ ?

ਆਪਨੇ ਦਿਲ ਦੀ ਮਿਲਾਪ-ਚਾਹ ਰਸਤੇ ਦੇ ਸਾਰੇ ਨਿਜ਼ਾਰਿਆਂ ਨੂੰ ਮਿਲਾਪ-ਰੂਪ ਵਿਚ ਪੇਸ਼ ਕਰਦੀ ਹੈ। ਰੇਲ ਦਾ ਸਫਰ ਹੈ, ਹਵਾ ਦੇ ਫੱਰਾਟੇ, ਰਾਤ ਦਾ ਸਮਾਂ ਤੇ ਚੰਨ ਦੀ ਚਾਨਣੀ। ਗੱਡੀ ਦੇ ਨਾਲ ਨਾਲ ਦਿਲ ਵੀ ਦੌੜ ਰਿਹਾ ਹੈ, ਕਿਸੇ ਨੂੰ ਮਿਲਨ ਲਈ। ਯਾਤਰੀ ਦੀਆਂ ਅੱਖਾਂ ਟਿਕਟਿਕੀ ਲਗਾ ਕੇ ਬਾਹਰ ਵਲ ਵੇਖ ਰਹੀਆਂ ਹਨ ਤੇ ਅੱਖਾਂ ਨਾਲ ਤੱਕੇ ਦ੍ਰਿਸ਼ ਦਿਲ ਵਿਚ ਉਤਰਦੇ ਜਾ ਰਹੇ ਹਨ । ਉੱਤੇ ਆਕਾਸ਼ ਤੇ ਚੰਨ ਬਦਲੀ ਤੋਂ ਜ਼ਰਾ ਦੂਰ ਹੈ । ਬੇਅਖ਼ਤਿਆਰ ਮੂੰਹੋਂ ਨਿਕਲਦਾ ਹੈ, ਓਏ ਜਾ ! ਬੱਦਲੀ ਨੂੰ ਮਿਲ ਜਾ ਕੇ। ਦੂਰ ਦੂਰ ਕਿਉਂ ਹੈਂ ? ਫੇਰ ਨਜ਼ਰ ਸਾਮ੍ਹਣੇ ਵਲ ਜਾਂਦੀ ਹੈ – ਦੂਰ ਅਖ਼ੀਰ ਤੇ ਆਕਾਸ਼ ਅਤੇ ਜ਼ਮੀਨ ਮਿਲੇ ਹੋਏ ਜਾਪਦੇ ਹਨ । ਇਕ ਦੂਸਰੇ ਉੱਪਰ ਐਓਂ ਉਲੱਰਿਆ ਹੋਇਆ ਹੈ ਜਿਵੇਂ ਇਕ ਪਿਆਰਾ ਦੂਜੇ ਤੇ। ਨਜ਼ਰ ਫੇਰ ਫਿਰਦੀ ਹੈ ਤੇ ਉੱਤੇ ਆਕਾਸ਼ ਦੇ ਤਾਰੇ ਅੱਖਾਂ ਝੰਮਕਦੇ, ਅੱਥਰੂ ਕੇਰਦੇ ਲਗਦੇ ਹਨ ਤੇ ਐਓਂ ਪ੍ਰਤੀਤ ਹੁੰਦਾ ਹੈ ਜਿਵੇਂ ਪੁਰਾਣੇ ਚੱਕਰਾਂ ਨੂੰ ਯਾਦ ਕਰ ਰਹੇ ਹਨ। ਕੋਲ ਕੋਲ ਰਹਿੰਦੇ ਸਾਥੀ ਕਿੰਨੇ ਦੂਰ ਦੂਰ ਹੋ ਗਏ ਸਨ ਕਦੀ । ਅਗੇ ਚੱਲ ਕੇ ਇਕ ਨਦੀ ਔਂਦੀ ਹੈ। ਨਦੀ ਦਾ ਪਾਣੀ ਅਪਨੀ ਬੇਮਲੂਮੀ ਜਹੀ ਆਵਾਜ਼ ਵਿਚ ਗਾ ਰਿਹਾ ਲਗਦਾ ਹੈ ਪਰ ਕੀ ? "ਚੱਲ ਚੱਲ।" "ਕਿਧੱਰ ?" "ਸਾਗਰਾਂ ਵੱਲ"। ਨਦੀ ਦੀਆਂ ਲਹਿਰਾਂ, ਪਿਆਰੇ ਤੋਂ ਦੂਰ, ਫਿਰਾਕ ਅੰਦਰ ਲੁੱਛਦਿਆਂ, ਤੜਪਾਂ ਜਾਪਦੀਆਂ ਹਨ ਤੇ ਮੇਰੇ ਜ਼ਖਮੀ ਦਿਲ ਤੇ ਲੂਣ ਬਨ ਬਨ ਕੇ ਲਗ ਰਹੀਆਂ ਹਨ।

ਹੋਰ ਅੱਗੇ ਚੱਲ ਕੇ ਪੱਥਰ ਦਿਸਦੇ ਹਨ, ਪਰ ਉਹ ਵੀ ਪੱਥਰਾਂ ਕੋਲ – ਸਾਥੀ ਸਾਥੀਆਂ ਦੇ ਨੇੜੇ। ਇਨ੍ਹਾਂ ਸਾਰੇ ਕੁਦਰਤ ਤੇ ਦੂਸਰੇ ਨਜ਼ਾਰਿਆਂ ਨੂੰ ਵੇਖ ਕੇ ਇਕ ਪ੍ਰੇਮੀ ਸਫਰ ਵਿਚ ਵਿਛੋੜੇ ਦੀਆਂ ਘੜੀਆਂ ਕਿਵੇਂ ਬਿਤਾਵੇ ? ਕਿਵੇਂ ?

*

# ਅੱਜ ਖ਼ੂਨੋਂ ਖ਼ੂਨ ਪੰਜਾਬ

ਕਿਸਮਤ ਨਾਲ
ਦਿਨ ਗ਼ਮਾਂ ਦੇ ਕੱਟ ਕੱਟ ਕੇ
ਕਦੇ ਸੁੱਖ ਦੀ ਆਵੇ ਰਾਤ।
ਸੁੱਤਿਆਂ ਅਡੋਲ,
ਚੁਪ ਚੁਪੀਤੇ
ਅੱਗ.........ਅੱਗ
ਲਗ ਉੱਠੇ ਪ੍ਰਭਾਤ।
ਕਰਫੀਊ ਅੰਦਰ
ਇਹ ਫਿਰਕੂ ਗੁੰਡੇ
ਘਰ ਫੂਕ ਕੇ ਕਰਨ ਤਮਾਸ਼ਾ,
ਕੌਣ ਇਹ ਕੰਮ ਕਰਾਵੇ।
ਅਫਸਰਾਂ ਦੀ ਸ਼ਹਿ ਉੱਤੇ
ਅੱਜ ਕੌਣ ਬਹਾਦਰ,
ਕੌਣ ਡਰਪੋਕ ਸਦਾਵੇ।
ਸੀਨਾ ਹੋਇਆ ਛੇਕੋ ਛੇਕ
ਜੀਊਣ ਨਹੀਂ ਦੇਂਦੇ
ਨਿਤ ਦੇ ਤਾਹਨੇ।
ਪੰਜਾਬ ਦੀ ਗੁੰਡੇ ਗਰਦੀ ਨੂੰ
ਜਾਂ ਨੀਚਾਂ ਦੀ ਬੇਦਰਦੀ ਨੂੰ—
ਮੈਂ ਕੀ ਦੱਸਾਂ,
ਦੁਨੀਆ ਜਾਣੇ।

ਰਾਤਾਂ ਜਹੀ ਏ
ਅੱਜ ਵੀ ਰਾਤ।
ਪਰ ਕੇਡੀ ਔਖੀ,
ਖ਼ਤਟਿਆਂ-ਭਰੀ,
ਦੁੱਖਾਂ ਦੀ ਇਹ
ਜਾਗੱਨ-ਰਾਤ।
ਅੱਖੀਆਂ ਸਾਮ੍ਹਣੇ
ਆਉਣ ... ... ...ਜਾਣ।
ਦਿਲ-ਹਿਲਾਵੇਂ ਸਾਕੇ ਐਸੇ,
ਸਹਿਮੇਂ ਦਿਲਾਂ ਨੂੰ
ਘਾਟਾਂ ਪਾਣ।
ਕਸਾਈਆਂ ਵਾਂਗੂ
ਕੋਹੇ ਬੰਦੇ,
ਤੇਲ ਪਾ ਕੇ
ਜੀਊਂਦੇ ਸਾੜੇ।
ਜ਼ਹਿਰ ਦੇ ਛੁਰੇ
ਲੁਕ ਲੁਕ ਮਾਰੇ,
ਸੱਜ-ਵਿਆਹੀਆਂ ਦੇ
ਖੋਹੇ ਲਾੜੇ।
ਔਰਤਾਂ ਨਾਲ ਜਬਰ ਤਸ਼ੱਦਦ
ਬੱਚੇ ਟੁਕੜੇ ਟੁਕੜੇ ਕੀਤੇ।
ਬਹੁਗਿਣਤੀ ਦੀ ਸ਼ੇਖੀ ਉੱਤੇ
ਮਾਸੂਮਾਂ ਨਾਲ ਬਦਲੇ ਲੀਤੇ।

ਸੋਚ ਸੋਚ ਕੇ
ਸੋਚਾਂ ਇਹ ਨੇ—
ਅਜਿਹੇ ਤਸੀਹੇ
ਤੇ ਅੱਤਿਆਚਾਰ।
ਨਾ ਮੁੱਕਨ ਵਾਲੀ ਇਕ ਖੇਡ
ਕੋਈ ਜਿੱਤ ਨਹੀਂ,
ਕੋਈ ਹਾਰ।
ਇਹ ਚਲੰਤ ਖਾਤੇ ਕੁਝ ਐਸੇ
ਜਿਉਂ ਕਲਕੱਤੇ ਤੇ ਨੌਖਾਲੀ
ਦਾ ਪ੍ਰਤਿਕਰਮ-ਬਿਹਾਰ।
ਇਕ ਥਾਂ ਤੇ ਕੀਤਾ ਜ਼ੁਲਮ—
ਦੂਜੀ ਥਾਂ ਤੇ ਮਿਲ ਜਾਂਦਾ ਏ
ਬਿਲਕੁਲ ਉਹੋ ਵਣਜ ਵਿਹਾਰ।

ਅੱਜ ਖ਼ੂਨੋ ਖ਼ੂਨ ਪੰਜਾਬ।
ਖਿੱਚ ਘਸੀਟ
ਵੱਖਰੇ ਵੱਖਰੇ 'ਸਤਾਨਾਂ' ਦੀ
ਕੋਈ ਪਾਕਸਤਾਨ।
ਕੋਈ ਰਾਜਸਥਾਨ।
ਹੱਦ-ਬੰਦੀਆਂ ਦਾ ਜ਼ੋਰ।
ਪਾਟੋ-ਧਾੜ ਦਾ ਸ਼ੋਰ।
ਇਕ ਕੌਮ ਦੀ ਵੱਖਰੀ ਫਿਤਰਤ
ਮੁਲਕ ਦੇ ਟੁਕੜੇ ਪਈ ਕਰਦੀ—
'ਤਕਸੀਮ ਹਿੰਦ'
ਉਹਨਾਂ ਦਾ ਨਾਅਰਾ

ਏਸਤਰਾਂ ਸਾਡੀ ਵੀ ਮੰਗ,
ਸਾਡਾ ਏ ਸਾਰਾ ਪੰਜਾਬ।
ਸਾਡੀ ਹੱਦ
'ਰਾਵੀ' ਨਹੀਂ ਹੋਣੀ
ਸਾਡੀ ਹੱਦ ਹੋਸੀ 'ਚਨਾਬ'।

ਪਿੰਡੀ ਦੇ ਜ਼ਖ਼ਮ
ਅਜੇ ਅੱਲੇ।
ਅੰਮ੍ਰਿਤਸਰ ਲਾਹੌਰ ਦੀਆਂ ਅੱਗਾਂ

... ... ... ... ... ...

... ... ... ... ... ...

... ... ... ... ... ...

ਥਾਂ ਥਾਂ ਉੱਤੇ
ਚਾਕੂ ਛੁਰੇ
ਪਸਤੌਲ ਗੋਲੀਆਂ;
ਕਤਲ ਆਮ ਇਹ
ਨਵੀਂ ਕਿਸਮ ਦਾ,
ਵੇਖ ਵੇਖ
ਅਸੀ ਹੋਏ ਹਾਂ ਝੱਲੇ।
ਓਧਰ ਨਫਰਤ ਦਾ ਜਨੂਨ।
ਵੰਗਾਰ ਰਿਹਾ ਏ ਸਾਡਾ ਜੋਸ਼;
ਦਿਲ ਦਿਮਾਗ਼ ਬੇਕਾਰ ਨੇ ਹੋਏ

ਮਹਾਤਮਾਂ ਦੇ ਉਪਦੇਸ਼ ਬੇਤਾਲ,
ਅੱਜ ਏ ਇਕੋ ਇਕ ਖ਼ਿਆਲ,
ਖ਼ੂਨ ਦੇ ਬਦਲੇ ਖ਼ੂਨ ।

ਹਿੰਦੀਓ ਓਏ !
ਸਮਾਂ ਏ ਹਾਲੀ
ਸੋਚੋ ਸਮਝੋ,
ਵਿਚਾਰ ਕਰੋ ।
ਸਦੀਆਂ ਹੋ ਗਈਆਂ
ਓ ਤੁਹਾਨੂੰ
ਕੱਠਿਆਂ ਰਹਿ ਕੇ;
ਹੁਣ ਵੀ ਕਰ ਸਕਦੇ ਹੋ ਮੇਲ ;
ਗ਼ਲਤ ਸਿਖਾਵਤ
ਛੱਡ ਕੇ ਪਾਸੇ,
ਗਲੇ ਮਿਲੋ ਤੇ
ਪਿਆਰ ਕਰੋ ।

ਏਸਤਰਾਂ ਦੀਆਂ
ਸੋਚਾਂ ਅੰਦਰ,
ਕਈ ਸੋਚਾਂ ਹੋਰ ।
ਮੇਲ ਮਿਲਾਪ ਦੀ ਚਾਹ ਇਕ ਪਾਸੇ,
ਦੂਜੇ ਪਾਸੇ ਖ਼ਤਰੇ ਦਾ ਸ਼ੋਰ ।

ਆਏ...........ਆਏ
ਗੁੰਡੇ ਆਏ–
ਅੱਗਾਂ ਲਾਣ ।
ਛੁਰੇ ਚਲਾਣ ।
ਰਾਤ ਸੁੱਤੇ ਹਾਂ
ਇੱਕੋ ਛਤ ਦੇ ਥੱਲੇ ਸਾਰੇ,
ਸਵੇਰ ਪਤਾ ਨਹੀਂ,
ਕਿੱਥੇ ਹੋਵੇ ?
ਕਿਸਤਰਾਂ ਹੋਵੇ ?
ਕਿਸ ਦੇਸ ਵਿਚ ?
ਕਿਸ ਭੇਸ ਵਿਚ ?
ਏਸ ਦੁਨੀਆਂ ਜਾਂ
ਅਗਲੀ ਦੁਨੀਆਂ ।

੧੯ ਮਈ ੧੯੪੭ ਦੀ ਗੱਲ ਹੈ ਜਦ ਮੈਂ ਦਿੱਲੀ ਤੋਂ ਗੁਜਰਾਂ-ਵਾਲੇ ਗਿਆ ਸਾਂ। ਇਹ ਪੰਜਾਬ ਦੀ ਵੰਡ ਤੋਂ ਪਹਿਲੇ ਦਾ ਜ਼ਿਕਰ ਹੈ। ਘਰ ਦੇ ਸਾਰੇ ਅੱਗੇ ਹੀ ਉੱਥੇ ਸਨ। ਆਪਨੇ ਮਿਲੇ ਤੇ ਰਾਤ ਫਰਸ਼ੀ ਬਿਸਤਰੇ ਕਰ ਕੇ, ਗੱਲਾਂ ਕਰਦੇ ਕਰਾਂਦੇ, ਸਾਰੇ ਇੱਕੋ ਛੱਤ ਥੱਲੇ ਸੁੱਤੇ। ਬੜੇ ਚਿਰ ਪਿੱਛੋਂ ਇਹ ਸੁੱਖ ਦੀ ਰਾਤ ਆਈ ਸੀ ਜਦ ਸਾਰੇ ਮਿਲੇ ਮਿਲਾਏ ਪਰ ਉਸ ਰਾਤ ਜੋ ਕੁਛ ਸਾਡੇ ਨਾਲ ਬੀਤੀ, ਉਸ ਦੀ ਸਾਰੀ ਵਿਥਿਆ ਮੇਰੀ ਏਸ ਨਜ਼ਮ ਵਿੱਚ ਹੈ। ਪੱਛਮੀ ਪੰਜਾਬ ਵਿੱਚ ਮੁਸਲਮਾਨਾਂ ਦਾ ਜਨੂਨ ਕਿਸ ਹੱਦ ਤਕ ਅਪੜ ਚੁੱਕਾ ਸੀ ਏਸ ਦਾ ਨਕਸ਼ਾ "ਅੱਜ ਖ਼ੂਨੋ ਖ਼ੂਨ ਪੰਜਾਬ" ਵਿੱਚ ਖਿੱਚਿਆ ਦਿਸੇਗਾ। ਮੇਰੇ ਖ਼ਿਆਲ, ਲੋਕਾਂ ਦੇ ਉਸ ਸਮੇਂ ਦਿਆਂ ਖ਼ਿਆਲਾਂ ਦੀ, ਇਨ ਬਿਨ ਤਸਵੀਰ ਹੋਣਗੇ – ਅੱਜ ਅਗਰ ਇਹ ਖ਼ਿਆਲ ਕੁਛ ਨਰਮ ਪੈ ਗਏ ਹੋਣ ਤਾਂ ਏਸ ਵਿੱਚ ਮੇਰਾ ਕੋਈ ਵੱਸ ਨਹੀਂ।

ਏਸ ਨਜ਼ਮ ਦਾ ਆਦਿ ਤੇ ਅੰਤ ਕਿਸੇ ਵੱਖਰੀ ਲੈ ਵਿੱਚ ਹੈ। ਵਿਚਕਾਰ ਦੇ ਬੰਦ, ਵੰਡ ਦੇ ਦਿਨਾਂ ਦੀ ਨਫਰਤ ਤੇ ਉਸ ਦੇ ਕਾਰੇ ਦੱਸਦੇ ਹਨ। ਸਾਰੀ ਰਾਤ ਜਾਗਦਿਆਂ ਤੇ ਕਈ ਵਾਰਦਾਤਾਂ ਹੋਈਆਂ ਸੁਣ ਕੇ, ਮਨ ਦੀ ਅਵਸਥਾ ਕੀ ਸੀ ? – ਇਹ ਅੰਤਮ ਸਤਰਾਂ ਜ਼ਾਹਰ ਕਰਦੀਆਂ ਹਨ।

ਅਜੇਹੀ ਰਾਤ ਦੀ ਸਵੇਰ ਕਿਸਤਰਾਂ ਦੀ ਹੋਵੇ ? ਕੌਣ ਅਨੁਮਾਣ ਲਾ ਸਕਦਾ ਹੈ – ਪਤਾ ਨਹੀਂ ਜ਼ਿੰਦਗੀ ਰਹੇ ਵੀ ਕਿ ਨਾਂ ਤੇ ਜੇ ਰਹੇ ਤਾਂ ਕਿਸ ਹਾਲਤ ਵਿੱਚ।

*

# ਅੱਖਾਂ ਨੂਟ ਕੇ

ਪਹਾੜੀ ਉੱਤੇ
ਸਿਖਰ ਦੀ ਟੀਸੀ
ਤੱਕਾਂ ਚਾਰ ਦੁਫੇਰੇ
ਵੇਖਾਂ ਸਾਥ
ਕੋਈ ਸਾਥ
ਦੂਰ ਦੇਸ਼ ਦਾ।

ਅੱਧਵਾਟੇ ਵਿਚਕਾਰ
ਇਕ ਲੜਕੀ ਬੇਆਸ
ਵੇਖੇ ਏਧਰ ਓਧਰ
ਸੋਚੇ ਕਿੱਧਰ ਜਾਵੇ
ਫਿਕਰਾਂ ਦੇ ਵਿੱਚ ਡੁੱਬੀ
ਰੋਵੇ ਜ਼ਾਰੋ ਜ਼ਾਰ।

ਰੱਬ ਸਬੱਬੀ
ਨਜ਼ਰਾਂ ਮਿਲੀਆਂ
ਓਹ ਤੱਕਣੀ—
ਇਕ ਪਿਆਰ ਦੀ ਤੱਕਣੀ;
ਇਹ ਤੱਕਣੀ—
ਵਿਸ਼ਵਾਸ ਦੀ ਸੂਚਕ;
ਸੋਚਿਆ......
ਸੋਚ ਲਿਆ ਇਕ ਛਿਨ;
ਫੇਰ ਝਟ ਫੈਸਲਾ ਕਰ ਕੇ
ਦੌੜ ਪਿਆ ਮੈਂ ਵਾਹੋ ਦਾਹੀ,
ਅੱਖਾਂ ਨੂਟ ਕੇ।

ਤੁਰਦੇ ਗਏ,
ਇਉਂ ਤੁਰਦੇ ਗਏ ।
ਕਿੱਨੀ ਦੇਰ
ਜਾਂ ਕਿੱਨੀ ਦੂਰ-
ਕੁਝ ਪਤਾ ਨਹੀਂ;
ਹੱਸਦੇ ਖੇਡਦੇ
ਮਨ ਪਰਚਾਂਦੇ ।
ਦੁਨੀਆਂ ਤੋਂ ਅਵੇਸਲੇ ਹੋ ਕੇ,
ਅਪਨੇ ਹਾਲ ਵਿੱਚ
ਗਾਂਦੇ ਗਾਂਦੇ ।

ਤੁਰਦੇ ਤੁਰਦੇ
ਇਕ ਮੋੜ ਤੇ
ਕੀ ਹੋਇਆ ?
ਜੋ ਚਾਲ ਥੰਮ ਗਈ
ਹੱਥ ਛੁੱਟ ਗਏ
ਸਫਰ ਹੋ ਗਿਆ ਫਿੱਕਾ ਫਿੱਕਾ ।
ਕੁਛ ਵੱਖਰਾ ਵੱਖਰਾ ।

ਦਿਲ ਤੜਫੇ ਕਈ ਵਾਰ
ਧੂਆਂ ਬਨ ਕੇ ਨਿਕਲੇ ਅੰਦਰੋਂ
ਇਕ ਅਰਜੋਈ ।
ਇੱਕੋ ਚਾਹ ਏ ਮੋਈ ਮੋਈ ।

ਬਾਕੀ ਸਫਰ ਇਹ-
ਬੀਤ ਜਾਏ ਕਿਵੇਂ
ਖ਼ੁਸ਼ੀ ਖ਼ੁਸ਼ਾਈਂ,
ਚਾਈਂ ਚਾਈਂ।
ਪਿਆਰ ਤੱਕਨੀ
ਵਿਸ਼ਵਾਸ ਤੱਕਨੀ
ਮਨ ਵਿਚ ਰਖ ਕੇ
ਇਹ ਤਸਵੀਰਾਂ-
ਪਹੁੰਚ ਜਾਵੀਏ
ਪਾਰਲੇ ਦੇਸ਼-
ਰਲ ਕੇ ਦੋਂਵੇਂ,
ਅੱਖਾਂ ਨੂਟ ਕੇ।

ਸਾਥੀ ਦੀ ਚੋਣ "ਦੂਰ ਦੇਸ਼" ਜਾਂ ਜੀਵਨ-ਸਫਰ ਲਈ । ਬੀਤੇ
ਹੋਏ ਸਮੇਂ ਦੀ ਇਕ ਘਟਨਾ ਅੱਖਾਂ ਸਾਮ੍ਹਣੇ ਆ ਜਾਂਦੀ ਹੈ। ਵੇਰ ਦੀ
ਗੱਲ ਹੈ ਇਕ ਵੇਰ ਸ੍ਰੀ ਪੰਜੇ ਸਾਹਿਬ ਜਾਣ ਦਾ ਸੱਬਬ ਬਨਿਆ ਸੀ।
ਉੱਥੇ ਵਲੀ ਕੰਧਾਰੀ ਦੀ ਪਹਾੜੀ ਤੇ ਵੀ ਚੜ੍ਹੇ। ਉੱਤੇ ਸਿਖਰ ਤੇ ਪਹੁੰਚ
ਕੇ ਥੱਲੇ ਨਜ਼ਰ ਮਾਰੀ ਤਾਂ ਅੱਧ ਵਿਚਕਾਰ ਇਕ ਲੜਕੀ ਖੜੀ ਦਿੱਸੀ।
ਉਸਨੇ ਉੱਚੀ ਸਾਰੀ ਆਵਾਜ਼ ਦਿੱਤੀ, 'ਆ ਜਾਓ ਨਾਂ, ਅੱਖਾਂ ਨੂਟ ਕੇ'।
ਪਤਾ ਨਹੀਂ ਇਹ ਆਵਾਜ਼ ਉਸਨੇ ਅਪਨੇ ਸਾਥੀਆਂ ਨੂੰ ਦਿਤੀ ਸੀ
ਜਾਂ ਕਿਸੇ ਹੋਰ ਨੂੰ ਪਰ ਮੇਰੀ ਸਮਝ ਮੈਨੂੰ ਧੋਖਾ ਦੇ ਗਈ ਤੇ ਇਸ
ਆਵਾਜ਼ ਦੀ ਗੂੰਜ ਕਈ ਵੇਰ ਮੇਰੇ ਕੰਨਾਂ ਵਿੱਚ ਔਂਦੀ ਰਹੀ ਹੈ; ਉਸ
ਵੇਲੇ ਮੈਂ ਤ੍ਰਬਕ ਪੈਂਦਾ ਹਾਂ ਤੇ ਸੋਚਨ ਲਗ ਜਾਂਦਾ ਹਾਂ ਕਿ ਕਿਧਰੇ ਮੈਨੂੰ
ਤਾਂ ਨਹੀਂ ਕਿਸੇ ਨੇ ਬੁਲਾਇਆ........'ਆ ਜਾਓ ਨਾਂ, ਅੱਖਾਂ ਨੂਟ ਕੇ'।

ਏਸ ਕਵਿਤਾ ਦਾ ਸਿਰ-ਲੇਖ 'ਅੱਖਾਂ ਨੂਟ ਕੇ' ਉਸ ਆਵਾਜ਼
ਦੀ ਗੂੰਜ ਹੈ। ਖ਼ਿਆਲ ਖ਼ਿਆਲ ਵਿਚ ਇਉਂ ਦਖਦਾ ਹਾਂ ਕਿ ਓਹ
ਲੜਕੀ ਕਿਸੇ ਹੋਰ ਰੂਪ ਵਿਚ ਜੀਵਨ ਸਾਥ ਮੰਗ ਰਹੀ ਹੈ। ਰੱਬ ਸੱਬਬੀ
ਨਜ਼ਰਾਂ ਮਿਲਦੀਆਂ ਹਨ ਤੇ ਜੀਵਨ ਵੀ ਮਿਲਾ ਦਿੱਤੇ ਜਾਂਦੇ ਹਨ ਪਰ
ਕੁਝ ਚਿਰ ਬਾਅਦ ਪਤਾ ਨਹੀਂ ਕਿਉਂ ਸਫਰ ਕੁਝ ਫਿੱਕਾ ਫਿੱਕਾ ਹੋ
ਜਾਂਦਾ ਹੈ। ਉਸ ਵਕਤ ਇਕ ਅਰਜ਼ੋਈ ਮਨੋ ਨਿਕਲਦੀ ਹੈ ਕਿ ਰੱਬਾ
ਕਿਸੇ ਤਰਾਂ ਉਸ ਦੀ ਪਿਆਰ-ਤੱਕਨੀ ਤੇ ਮੇਰੀ ਵਿਸ਼ਵਾਸ ਤੱਕਨੀ- ਇਹ
ਤੱਕਨੀਆਂ ਸਾਨੂੰ ਕੱਠਿਆਂ ਪਾਰਲੇ ਦੇਸ਼ (ਏਸ ਜ਼ਿੰਦਗੀ ਤੋਂ ਬਾਅਦ)
ਲੈ ਜਾਣ – ਅੱਖਾਂ ਨੂਟ ਕੇ।

*

# ਸੋਚਾਂ ਨੇ ਕਿਉਂ ?

ਮੇਰੇ ਰੁਝੇਂਵੇਂ ਦੇਖ ਨਾਂਹ।
ਤੱਤਾਂ ਦੇ ਹੇਰ ਫੇਰ ਨਾਲ,
ਘੜਿਆ ਗਿਆ ਕਲਬੂਤ ਇਕ;
ਉਸ ਦੇ ਅੰਦਰ ਦਿਲ ਨਹੀਂ,
ਉਸਦੇ ਰੁਖੇਂਵੇਂ ਦੇਖ ਨਾਂਹ।

ਕੀ ਪਤਾ ਕੀ ਸੰਸਕਾਰ ?
ਮੈਨੂੰ ਐਉਂ ਘੁੱਟੇ ਹੋਏ !
ਕਿਹੜੇ ਦੁੱਖਾਂ ਦੇ ਪਹਾੜ
ਮੇਰੇ ਸਿਰ ਟੁੱਟੇ ਹੋਏ।
ਸੋਚਾਂ ਨੇ ਕਿਉਂ ? ਕਿਸ ਕਾਰਨ ?
ਬੁੱਝੀ ਬੁੱਝੀ ਤਬੀਅਤ
ਤੇ ਖ਼ਾਮੋਸ਼ੀ ਹਰਦਮ,
ਮੈਨੂੰ ਕਿਉਂ ਜੀਉਂਦਾ ਮਾਰਨ ?
ਮੈਂ ਕੀ ਕਰਾਂ ?
ਕੀ ਨਾਂ ਕਰਾਂ ?

ਅਪਨੀ ਕੋਸ਼ਸ਼ ਕਰਦਿਆਂ ਵੀ
ਖ਼ੁਸ਼ੀ ਸਾਰੀ ਘੁੱਲ ਰਹੀ ਏ।
ਤੇਰਾ ਪਿਆਰ ਹੁੰਦਿਆਂ ਵੀ
ਜ਼ਿੰਦਗੀ ਪਰ ਰੁੱਲ ਰਹੀ ਏ॥

ਕਿਸੇ ਨੇ ਇਕ ਵੇਰ ਪੁੱਛਿਆ ਸੀ, ਓ ਚਰਨ! ਤੈਨੂੰ ਕੀ
ਦੁੱਖ ਹੈ? ਤੂੰ ਕਿਉਂ ਹਰ ਵੇਲੇ ਕੁਝ ਸੋਚਦਾ ਰਹਿੰਦਾ ਹੈਂ? ਤੂੰ
ਕਿਉਂ ਖ਼ੁਸ਼ ਨਹੀਂ? ਮੇਰੀ ਇਹ ਨਜ਼ਮ ਇਨ੍ਹਾਂ ਸਵਾਲਾਂ ਦੇ ਜਵਾਬ
ਵਿਚ ਹੈ। ਅਸਲ ਸੱਵਾਲ 'ਕਿਉਂ' ਦਾ ਤਾਂ ਕੋਈ ਉਤ੍ਰ ਨਹੀਂ।
ਕਿਉਂ ਦੁਖੀ ਹਾਂ, ਨਹੀਂ ਜਾਣਦਾ। ਕਿਉਂ ਖ਼ੁਸ਼ ਨਹੀਂ, ਕੁਝ ਪਤਾ
ਨਹੀਂ। ਸੋਚਾਂ ਹੀ ਸੋਚਾਂ ਹਨ ਪਰ ਇਹ ਸੋਚਾਂ ਹੈਣ ਕਿਉਂ?

ਮੈਨੂੰ ਸਮਝ ਨਹੀਂ ਔਂਦੀ ਕਿ ਰੱਬ ਮੇਰੇ ਜਿਸਮ ਵਿਚ
ਕਿਧਰੇ ਦਿਲ ਵੀ ਰਖਿਆ ਸੀ ਕਿ ਨਹੀਂ। ਦਿਲ ਧੱਕ ਧੱਕ
ਕਰਨ ਵਾਲਾ ਦਿਲ ਨਹੀਂ—ਦਿਲ ਓਹ ਜਿਹੜਾ ਪਿਆਰ ਦੇਂਦਾ ਹੈ।

ਮੇਰੇ ਰੁਝੇਂਵੇਂ ਹਨ—ਕਵਿਤਾ ਦਾ ਸ਼ੌਕ, ਰਾਗ ਲਈ ਤੜਪ, ਕੋਈ
ਚੰਗੀ ਰਸਿਕ ਚੀਜ਼ ਲਈ ਦੀਵਾਨਗੀ। ਇਹਨਾਂ ਵਿਚੋਂ ਕਵਿਤਾ ਦਾ
ਹਿੱਸਾ ਬਹੁਤਾ ਹੈ; ਜਿਸ ਵੇਲੇ ਵੇਖੋ ਕੋਈ ਨਾਂ ਕੋਈ ਚੀਜ਼ ਛਿੜੀ
ਹੋਈ ਹੈ ਤੇ ਦਿਲ ਦਿਮਾਗ਼ ਗੁਆਚੇ ਹੋਏ ਹਨ। ਇਕ ਏਸ ਚੀਜ਼
ਨੂੰ ਛੱਡ ਕੇ ਬਾਕੀ ਚੀਜ਼ਾਂ ਲਈ ਕਿੰਨੇ ਕਿੰਨੇ ਦਿਨ ਮੇਰੀ ਕੋਈ ਹਸਤੀ
ਨਹੀਂ। ਫੇਰ ਹੋਰ ਵੀ ਜ਼ਿੰਦਗੀ ਦੇ ਕਈ ਕਾਰਖ਼ਾਨੇ ਹਨ ਜਿਨ੍ਹਾਂ ਵਿਚ
ਦਿਲ ਉੱਕਾ ਨਹੀਂ ਪਰ ਇਨ੍ਹਾਂ ਤੋਂ ਛੁੱਟੀ ਵੀ ਨਹੀਂ ਮਿਲਦੀ।
ਛੋਂਸੋ ਕੀ ਕਰਾਂ ਤੇ ਕੀ ਨਾਂ ਕਰਾਂ?

*

# ਉਹ ਗੁਜ਼ਰੇ ਜ਼ਮਾਨੇ

ਅੱਜ ਆਇਆ ਸਾਂ
ਕਿਸੇ ਦਾ ਕਾਸਦ ਬਨ ਕੇ—
ਉਹ ਗੁਜ਼ਰੇ ਜ਼ਮਾਨੇ
ਫੇਰ ਯਾਦ ਕਰਵਾਣ ਲਈ।
ਕੋਈ ਰਲ ਬੀਤੀਆਂ ਘੜੀਆਂ
ਮੁੜ ਕੇ ਅੱਜ ਦੁਹਰਾਣ ਲਈ।
ਤੈਨੂੰ ਦੱਸਨਾ ਸੀ
ਵਾਸਤਾ ਦੇ ਕੇ
ਕਿਸੇ ਦੇ ਹੰਝੂਆਂ ਦਾ—
ਕਿ ਉਹ ਡੁਬਡੁਬਾਏ ਨੈਣ
ਜਿਹੜੇ ਛੱਡ ਗਿਆ ਸੈਂ
ਤੂੰ ਰੋਂਦੇ ਰੋਂਦੇ—
ਓਹ ਅੱਜ ਵੀ
ਓਵੇਂ ਹੀ ਰੋਂਦੇ ਨੇ।
ਭਰਦੇ ਨੇ, ਡੁਲ੍ਹਦੇ ਨੇ,
ਡੁਲ੍ਹਦੇ ਨੇ, ਭਰਦੇ ਨੇ,
ਕੀ ਕਰਨ ?
ਦਰਦ ਦਿਲ ਦਾ
ਏਂਵੇ ਹੀ ਧੋਂਦੇ ਨੇ।

ਓ ਸਨੇਹੀ !
ਉਹਦੇ ਅਸਥਿਰ ਪਿਆਰ ਦੇ ਸੂਚਕ ਨੇ
ਉਹਦੇ ਵਗਦੇ ਨੈਣ !
ਖੁੱਲੇ ਰਹਿੰਦੇ ਨੇ ਸਦਾ।
ਭੁੱਲੇ ਰਹਿੰਦੇ ਨੇ ਸਦਾ।

ਕਿਸੇ ਮਿਤ੍ਰ ਦਾ ਸੁਨੇਹਾ ਉਹਦੇ ਪਿਆਰੇ ਵੱਲ। ਹੁਬਰੂ ਹੋਕੇ ਤਾਂ ਏਸ ਸੁਨੇਹੇ ਦੇ ਟੁੱਟੇ ਭੁੱਟੇ ਅੱਖਰ ਨਾਂ ਪਹੁੰਚ ਸਕੇ ਪਰ ਹਾਂ ਤਸਅਵੁਰ ਵਿਚ ਮੈਂ ਉਹ ਗੁਜ਼ਰੇ ਜ਼ਮਾਨੇ ਜ਼ਰੂਰ ਯਾਦ ਕਰਵਾ ਦਿੱਤੇ। ਕੋਈ ਵਕਤ ਸੀ ਜਦ ਪਿਆਰ ਦੀਆਂ ਲੰਮੀਆਂ ਲੰਮੀਆਂ ਪੀਂਘਾਂ ਪਾਈਆਂ ਗਈਆਂ ਸਨ। ਅੱਜ ਮੈਂ ਕਿਸੇ ਦੇ ਹੰਝੂਆਂ ਦਾ ਵਾਸਤਾ ਦੇ ਕੇ ਉਸੇ ਪਿਆਰ ਦੀ ਖ਼ੈਰਾਤ ਮੰਗੀ। 'ਸਨੇਹੀ' ਨੂੰ ਦਸਿਆ ਉਸ ਦੇ ਪਿਆਰੇ ਦਾ ਅਬਦਲ ਪਿਆਰ ਜਿਸ ਵਿਚ ਸਮੇਂ ਨੇ ਕੋਈ ਤਬਦੀਲੀ ਨਹੀਂ ਲਿਆਂਦੀ ਸੀ। ਪ੍ਰੇਮੀ ਦੇ ਨੈਣ ਸਦਾ ਖੁੱਲੇ ਹੋਏ, ਕਿਸੇ ਦੀ ਦੀਦ ਵੇਖਣ ਲਈ ਤੇ ਵਿਚਾਰੇ ਹਮੇਸ਼ਾ ਭੁੱਲਦੇ ਰਹਿੰਦੇ ਕਿਉਂਕਿ 'ਕੋਈ' ਜਿਸ ਨੂੰ ਉਹ ਉਡੀਕਦੇ ਹਨ, ਉਹ ਔਂਦਾ ਨਹੀਂ। ਇਕ ਤਰਲਾ ਸੀ ਸੁੱਤੇ ਹੋਏ ਪਿਆਰ ਨੂੰ ਜਗਾਣ ਦਾ। ਸ਼ਾਇਦ ਉਹ ਗੁਜ਼ਰੇ ਜ਼ਮਾਨੇ ਕਿਸੇ ਦੀਆਂ ਅੱਖਾਂ ਅਗੇ ਲਿਆਣ ਨਾਲ ਫੇਰ ਕੋਈ ਤਾਰ 'ਓਸ' ਦੇ ਦਿਲ ਅੰਦਰ ਟੁਣਕ ਪਵੇ ਤੇ ਉਸ ਦੇ ਪਿਆਰ ਨੂੰ ਮੋੜਾ ਪਾ ਜਾਏ।

*

# ਪਿਕਨਿਕ

ਪਿਕਨਿਕ—
ਅਮੀਰਾਂ ਦਾ ਚੋਜ਼ ਸੀ।
ਪ੍ਰੇਮੀਆਂ ਦੀ ਖੋਜ ਸੀ।
ਘਰ ਹੁੰਦਿਆਂ ਬੇਘਰ.................
ਸ਼ਹਿਰ ਤੋਂ ਦੂਰ
ਕਿਸੇ ਨਦੀ ਕਿਨਾਰੇ
ਕਿਸੇ ਬਾਗ਼ ਦੇ ਅੰਦਰ
ਬਨਾਣਾ ਕੁਦਰਤ ਦਾ ਘੱਰ।

ਇਕ ਅੱਧ ਬਰਤਨ
ਤੇ ਸਫਰੀ ਸਾਮਾਨ।
ਇੱਟਾਂ ਦੇ ਚੁਲ੍ਹੇ
ਕੱਖਾਂ ਦਾ ਬਾਲਨ
ਕੱਚੀ ਪੱਕੀ ਰੋਟੀ
ਤੇ ਠੰਡੀ ਚਾਹ—
ਸਭ ਕੁਝ ਪਰਵਾਨ।

ਅੱਜ ਵੀ ਲੱਖਾਂ ਸ਼ਰਨਾਰਥੀ
ਬੇਘਰੇ ਪੰਜਾਬ ਦੇ
ਕਰ ਰਹੇ ਨੇ ਪਿਕਨਿਕ;
ਸੜਕਾਂ ਦੇ ਕਿਨਾਰੇ
ਖੋਲਿਆਂ ਦੇ ਅੰਦਰ
ਫਸੀਲਾਂ ਦੇ ਛੱਜਿਆਂ ਥੱਲੇ।
ਗੁਆ ਕੇ
ਬਾਲ ਬੱਚੇ ਔਰਤਾਂ ਤੇ
ਜੋ ਕੁਛ ਹੈ ਸੀ ਪੱਲੇ।

ਏਸ ਨਜ਼ਮ ਵਿਚ ਇਕੋ ਚੀਜ਼ ਦੇ ਦੋ ਵੱਖਰੇ ਪੋਜ਼ ਹਨ । ਦਰਦ ਭਰਿਆ ਮੁਕਾਬਲਾ ਹੈ ਪਿਕਨਿਕ ਦੀ ਇਕ ਤਸਵੀਰ ਦਾ ਦੂਜੀ ਨਾਲ । ਅਮੀਰਾਂ ਦੇ ਪਿਕਨਿਕ ਤੋਂ ਅਸੀ ਵਾਕਫ ਸਾਂ । ਖ਼ੁਸ਼ੀ ਖ਼ੁਸ਼ੀ ਘਰੋਂ ਬੇਘੱਰ ਹੋਣਾ ਅਸੀ ਜਾਣਦੇ ਸਾਂ ਪਰ ਗ਼ਰੀਬਾਂ, ਬੇਘਰਾਂ ਤੇ ਸ਼ਰਨਾਰਥੀਆਂ ਦਾ ਪਿਕਨਿਕ ਅਸੀ ਜ਼ਿੰਦਗੀ ਵਿਚ ਪਹਿਲੀ ਵੇਰ ਵੇਖਿਆ ਹੈ।

ਪ੍ਰੇਮੀਆਂ ਨੇ ਖੋਜ ਕੀਤੀ। ਪਿਆਰ ਲਈ ਮਾਹੌਲ ਦੀ ਜ਼ਰੂਰਤ ਸੀ। ਕੁਦਰਤ ਵਿਚੋਂ ਇਹ ਦਾਤ ਮਿਲ ਗਈ ਤੇ ਲੋੜੀਂਦਾ ਘੱਾਟਾ ਪੂਰਾ ਹੋ ਗਿਆ। ਬਾਗ਼ਾਂ ਦੇ ਅੰਦਰ ਜਾਂ ਨਦੀ ਕਿਨਾਰੇ ਪੰਜ ਸਤ ਦਸ ਦੋਸਤ ਪਿਆਰੇ ਬੈਠ ਜਾਂਦੇ । ਆਪੇ ਆਪ ਪਕਾਂਦੇ ਤੇ ਖਾਂਦੇ । ਮਿੱਠੀਆਂ ਮਿੱਠੀਆਂ ਗੱਲਾਂ ਵਿਚ ਸਮਾਂ ਬੀਤਦਾ । ਸੁਹਾਣੀਆਂ ਘੜੀਆਂ ਯਾਦ ਦਾ ਵਿਸ਼ੇਸ਼ ਹਿੱਸਾ ਬਨ ਜਾਂਦੀਆਂ ਤੇ ਇਹ ਦੁਨੀਆ ਭਰ ਭਰ ਖ਼ੁਸ਼ੀਆਂ ਵੰਡਦੀ ਦਿਸਦੀ।

ਅੱਜ ਸ਼ਰਨਾਰਥੀਆਂ ਦਾ ਪਿਕਨਿਕ 'ਸੜਕਾਂ ਕਿਨਾਰੇ' ਤੇ "ਖੋਲਿਆਂ ਦੇ ਅੰਦਰ' ਕਿੱਨਾਂ ਮਜਬੂਰੀਆਂ ਵਿੱਚ ਹੋ ਰਿਹਾ ਹੈ – ਕੀ ਅਸੀ ਜਾਣਦੇ ਨਹੀਂ ?

*

# ਚੰਗਾ ਬੁਰਾ

ਮੈਨੂੰ ਯਾਦ ਏ
ਬੀਤੇ ਸਮੇਂ ਦੀ ਇਕ ਗੱਲ
ਕਿਸੇ ਨੇ ਕਿਹਾ ਸੀ
ਅੱਖਾਂ ਵਿੱਚ ਹੰਝੂ ਭਰ ਕੇ
ਜੇ ਕਿਤੇ ਤੂੰ
ਮੇਰੇ ਜੀਵਨ ਦਾ ਸਾਥ.........
ਮੈਂ ਕਿਹਾ ਨਹੀਂ–
ਏਸ ਜਨਮ ਵਿੱਚ ਨਹੀਂ ।

ਸੰਜੋਗਾਂ ਦਾ ਜ਼ੋਰ ।
ਕੁਛ ਭਾਵੀ ਸੀ ਹੋਰ ।
ਕਿਸੇ ਨੇ ਅਪਨਾ ਲਿਆ ।
ਅਪਨਾ ਹੀ ਬਨਾ ਲਿਆ ।
ਤੇ ਆਖਿਆ ਨਾਥ.........

ਕਿਸੇ ਲਈ ਮੈਂ ਸੁਪਨਾ ਹਾਂ
ਹਾਇ ਕਿੰਨਾ ਚੰਗਾ ।
ਕਿਸੇ ਲਈ ਮੈਂ ਜੀਵਨ ਹਾਂ
ਹਾਇ ਕਿੱਨਾ ਬੁਰਾ ।

ਇਕ ਤਿੰਨ-ਨੁੱਕਰੀ ਪਿਆਰ ਕਹਾਣੀ ਜਿਹੜੀ ਜ਼ਿਆਦਾ ਵਿਸ਼ੇਸ਼ਤਾ ਦੀ ਮੰਗ ਨਹੀਂ ਕਰਦੀ। ਬੀਤੇ ਸਮੇਂ ਦੀਆਂ ਗੱਲਾਂ ਅਕਸਰ ਯਾਦ ਆਇਆ ਕਰਦੀਆਂ ਨੇ ਤੇ ਖ਼ਾਸ ਕਰ ਇਕ ਐਸੀ ਮੰਗ ਜਿਹੜੀ ਹੰਝੂਆਂ ਦੀ ਸਤਹ ਤੋਂ ਆਵੇ – ਅਜੇਹੀ ਬੀਤੀ ਨੂੰ ਭੁੱਲ ਜਾਨਾ ਕੁਛ ਅਸੰਭਵ ਹੈ।

ਜ਼ਿੰਦਗੀ ਵਿਚ ਹਰ ਨਿਸ਼ਾਨੇ ਦੀ ਦੌੜ ਹੈ। ਵੱਖੋ ਵੱਖ ਸਧਰਾਈਆਂ ਅੱਖਾਂ ਇਕੋ ਇਕ ਚੰਨ ਤਾਰਾ ਨੀਝ ਲਾ ਲਾ ਤਕਦੀਆਂ ਹਨ ਤੇ ਦਿਲ ਹੀ ਦਿਲ ਵਿਚ ਉਸਨੂੰ ਅਪਣਾ ਬਨਾਨਾ ਚਾਹੁੰਦੀਆਂ ਹਨ। ਅਪਨੀ ਅਪਨੀ ਕਿਸਮਤ ਕਹਿ ਲਵੋ ਜਾਂ ਕੋਸ਼ਸ਼ – ਕੋਈ ਵਿਚਾਰਾ ਕਾਮਯਾਬ ਹੁੰਦਾ ਹੈ ਤੇ ਕੋਈ ਨਾਕਾਮਯਾਬ। ਬਹੁਤੇ ਜੀਵਨ ਦੁਨੀਆਂ ਵਿਚ ਨਾਕਾਮਯਾਬ ਹੁੰਦੇ ਹਨ ਪਰ ਪਤਾ ਨਹੀਂ ਲਗਦਾ।

ਚਾਹ ਤੇ ਉਸਦੀ ਪਰਨਤਾ ਵਿੱਚ ਲੱਖਾਂ ਕੋਹਾਂ ਦਾ ਫਰਕ ਹੈ। ਚਾਹ ਕਦੀ ਪੂਰਨ ਨਹੀਂ ਹੁੰਦੀ ਤੇ ਜੇ ਹੋ ਜਾਏ ਤਾਂ ਉਹ ਚਾਹ ਨਹੀਂ ਰਹਿੰਦੀ।

ਏਸ ਨਜ਼ਮ ਦਾ ਅਖ਼ੀਰ ਦੂਰੀ ਦਾ ਫਰਕ ਤੇ ਉਸਦਾ ਸੁਹਣਪ ਦਸਦਾ ਹੈ। ਇੱਕੋ ਚੀਜ਼ ਨਾਂ ਮਿਲਨ ਕਰ ਕੇ ਖਿੱਚਦੀ ਰਹਿੰਦੀ ਹੈ ਤੇ ਉਹੋ ਚੀਜ਼ ਮਿਲਨ ਸਦਕਾ ਆਮ ਬਨ ਜਾਂਦੀ ਹੈ।

*

# ਅਸੀ ਅੰਨੇ !

ਅਸੀ ਅੰਨੇ !
ਅਸੀ ਅੰਨੇ !
ਕੁਦਰਤ ਦੇ ਢਿੱਡ ਵਿੱਚ ਪਈਆਂ,
ਬੁੱਝ ਨਾਂ ਸਕਦੇ
ਹੋਣੀ ਦੀਆਂ ਖੇਡਾਂ ;
ਕਹੇ ਸੁਜਾਖੇ
ਪੱਟੀ-ਬੰਨੇ ।
ਅਸੀ ਅੰਨੇ !

ਜੀਵਨ ਅੰਦਰ
ਕੀ ਭਰੋਸਾ ਏ
ਕਿਸੇ ਚੀਜ਼ ਦਾ ?
ਵਸਦਾ ਰਸਦਾ ਪਰਵਾਰ
ਤੁਖੱਲੀਆਂ ਦੇ ਮੂੰਹ ਜਾ ਪੈਂਦੇ
ਬਚਦਾ ਬਚਦਾ ।
ਦੇਰ ਨਹੀਂ ਲਗਦੀ
ਨਜ਼ਰ ਫਿਰਦਿਆਂ ;
ਲੱਖੋਂ ਕੱਖ
ਘਰੋਂ ਬੇਘੱਰ
ਸੱਜ-ਵਿਆਹੀ ਤੀਂਵੀਂ ਬੇਵਾ
ਬੱਚਾ ਯਤੀਮ ਜਨਮ ਤੋਂ ਪਹਿਲੋਂ ;
ਸਭ ਕੁਛ ਦੇਖ ਸੁਣ ਕੇ ਬੰਦਾ,
ਕੁਦਰਤ ਫੇਰ ਨਾਂ ਮੰਨੇ ।
ਅਸੀ ਅੰਨੇ !
ਅਸੀ ਅੰਨੇ !

ਕੁਦਰਤ ਦੇ ਕਾਰਿਆਂ ਤੋਂ ਅਸੀ ਕਿੰਨੇ ਅਨਜਾਣ ਹਾਂ – ਏਸ ਅਸਲੀਅਤ ਨੂੰ ਝੁਠਾਨਾਂ ਕੁਝ ਮੁਸ਼ਕਲ ਹੈ । ਖ਼ਿਆਲ ਵੱਖਰੇ ਵੱਖਰੇ ਜ਼ਰੂਰ ਹਨ ਪਰ ਔਣ ਵਾਲੇ ਸਮੇਂ ਦੀ ਬਾਬਤ ਅਸੀ ਕਿੰਨਾ ਕੁਝ ਜਾਣਦੇ ਹਾਂ, ਇਹ ਬੁਝ ਸਾਨੂੰ ਮੋੜ ਫੇਰ ਕੇ ਯਕੀਨ ਦੇ ਮਸਲੇ ਤੇ ਲੈ ਔਂਦੀ ਹੈ ।

ਅਸੀ ਚਾਈਂ ਚਾਈਂ ਜ਼ਿੰਦਗੀ ਦੇ ਕਿਸੇ ਮੋੜ ਤੋਂ ਲੰਘਦੇ ਹਾਂ ਤੇ ਉਸਤੋਂ ਯਕਦਮ ਬਾਅਦ ਦੂਜੇ ਮੋੜ ਤੇ ਕਿਸੇ ਸੋਗੀ ਘਟਨਾਂ ਦਾ ਸ਼ਿਕਾਰ ਹੋ ਜਾਂਦੇ ਹਾਂ । ਸਾਡੇ ਇਕ ਮਿੰਟ ਪਹਿਲੇ ਦੇ ਹਾਸੇ, ਰੋਣਿਆਂ ਵਿੱਚ ਬਦਲ ਜਾਂਦੇ ਹਨ ਤੇ ਅਸੀ ਸੋਚਦੇ ਰਹਿ ਜਾਂਦੇ ਹਾਂ ਕਿ ਕੀ ਸੀ ਤੇ ਕੀ ਹੋ ਗਿਆ ? ਏਸੇ ਲਈ ਕੁਦਰਤ ਦੇ ਸਾਮ੍ਹਣੇ ਮੈਂ ਬੰਦੇ ਵਿਚਾਰੇ ਨੂੰ ਇਕ ਤਰਾਂ ਅੱਖੋਂ-ਹੀਣ ਸਮਝਿਆ ਹੈ ।

*

## ਇਕ ਵਾਰ

ਨੱਚ ਗਈ ।
ਉਹ
ਨੱਚ ਗਈ ।
ਦਿਲ--ਸੇਜਾ ਤੇ
ਇਕ ਵਾਰ ਕੀ
ਐਉਂ ਜਾਪੇ
ਜਿਉਂ ਸਦਾ ਲਈ ।
ਨੱਚ ਗਈ
ਉਹ
ਨੱਚ ਗਈ ।

ਜੀਵਨ—ਨਾਚ ਭੀ
ਏਸੇ ਤਰਾਂ ਹੀ
ਇਕ ਵਾਰ ਕੀ
ਐਉਂ ਜਾਪੇ
ਜਿਉਂ ਸਦਾ ਲਈ ।
ਤੱਤ ਤੱਤ ਥਈ ।
ਘੁੰਘਰੂਆਂ ਦੀ ਛਨਕਾਰ
ਨਚੱਨ ਪੁਤਲੀਆਂ
ਹੱਥ ਫੜ ਫੜ ਕੇ ;
ਅੱਖਾਂ ਵਿੱਚ ਅੱਖਾਂ ਪਾਈ ।
ਕਾਮ-ਨਸ਼ੇ ਵਿੱਚ
ਅੰਨ੍ਹੀਆਂ, ਨਸ਼ਯਾਈ ।

ਰੰਗ ਰੰਗੀਲਾ ਸੰਸਾਰ।
ਪਰ ਆਖ਼ਰ ਅੰਤ
ਬਿਲਕੁਲ ਇਕ ਸਾਰ।
ਕੰਬਦੇ ਹੱਥਾਂ ਦਾ ਪੋਜ਼।
ਜੰਮ-ਕਾਲ ਦੇ ਅੱਗੇ
ਵੇਖਦਿਆਂ ਵੇਖਦਿਆਂ,
ਰੋਜ਼ ਰੋਜ਼।

ਕੋਈ ਮੰਨੇ ਨਾਂ ਮੰਨੇ
ਪਰ ਹੈ ਸਚਾਈ–
ਇਹ ਸਭ ਚੀਜ਼ਾਂ
ਇਕ ਵਾਰ।
ਦਿਨ ਜਵਾਨੀ ਦੇ
ਇਕ ਵਾਰ।
ਕਾਂਘ ਪਿਆਰ ਦੀ
ਇਕ ਵਾਰ।

---

ਪੋਜ਼—Pose

ਨ੍ਰਿਤ ਸਾਡੇ ਦੇਸ਼ ਦੀ ਪ੍ਰਾਚੀਨ ਕਲਾ ਹੈ । ਨਾਚ ਸਾਡੇ ਖ਼ਿਆਲਾਂ ਵਿੱਚ ਕਦੇ ਏਨਾਂ ਹੀ ਉੱਚਾ ਸੀ ਜਿੰਨਾ ਕਿ ਰੱਬ ਦਾ ਪਿਆਰ, ਕਿਉਂਕਿ ਇਹ ਵੀ ਰੱਬ ਨੂੰ ਮਿਲਨ ਦਾ ਇਕ ਸਾਧਨ ਸੀ। ਦੇਵਦਾਸੀਆਂ ਨੇ ਅਪਨੀ ਸਾਰੀ ਜ਼ਿੰਦਗੀ ਮੰਦਰਾਂ ਦੇ ਅਰਪਣ ਕੀਤੀ। ਨੱਚ ਨੱਚ ਕੇ ਦੇਵਤਿਆਂ ਨੂੰ ਰੀਝਾਣਾ ਚਾਹਿਆ। ਨੱਚ ਨੱਚ ਕੇ ਅਪਨਾ ਸਭ ਕੁਝ ਵਾਰ ਦਿੱਤਾ—ਜਵਾਨੀ, ਜਵਾਨੀ ਦਾ ਰੂਪ ਤੇ ਰੂਪ ਦੀ ਮੰਗ—ਪਿਆਰ। ਅਪਣਾ ਸਭ ਕੁਝ, ਸਾਰਾ ਜੀਵਨ।

ਡਿਗਦਿਆਂ ਡਿਗਦਿਆਂ ਏਸ ਕਲਾ ਦੀ ਕਦਰ ਬਹੁਤ ਘੱਟ ਗਈ। ਕੁਝ ਘਟੀਆ ਖ਼ਿਆਲਾਂ ਦੇ ਲੋਕਾਂ ਨੇ ਏਸ ਨੂੰ ਅਪਨਾਇਆ। ਕੁਝ ਹੋਰ ਘਟੀਆ ਖ਼ਿਆਲਾਂ ਦੇ ਲੋਕਾਂ ਨੇ ਏਸ ਦੀ ਸ਼ਲਾਘਾ ਕੀਤੀ ਤੇ ਏਹੋ ਉੱਚੀ ਕਲਾ ਜਿਹੜੀ ਕਦੇ ਦੇਵਤਿਆਂ ਨੂੰ ਰੀਝਾਂਦੀ ਸੀ, ਆਦਮੀਆਂ ਦੇ ਨਫਸ ਦਾ ਸ਼ਿਕਾਰ ਹੋ ਗਈ। ਸ਼ੁਕਰ ਹੈ ਅੱਜ ਫੇਰ ਉਹ ਜ਼ਮਾਨਾ ਆ ਰਿਹਾ ਹੈ ਜਦ ਨ੍ਰਿਤ ਵੱਡੇ ਘਰਾਨਿਆਂ ਦਾ ਗਹਿਣਾ ਬਨ ਰਿਹਾ ਹੈ ਤੇ ਇਹ ਗੁਣ ਫੇਰ ਅੱਛੇ ਗੁਣਾਂ ਵਿਚੋਂ ਇਕ ਗੁਣ ਸਮਝਿਆ ਜਾਏਗਾ।

ਮਹਾਂ ਉਤਸਵ ਦੇ ਸਮੇਂ ਇਕ ਵੇਰ ਇਕ ਲੜਕੀ ਇਕ ਨ੍ਰਿਤ-ਸਕੂਲ ਦੀ ਸਟੇਜ ਤੇ ਆਈ। ਉਸਦੇ ਘੁੰਘਰੂਆਂ ਦੀ ਛਨ-ਕਾਰ ਨੇ ਮੇਰੀ ਕੋਈ ਸੁੱਤੀ ਹੋਈ ਕਲਾ ਜਗਾ ਦਿੱਤੀ। ਚੇਤੇ ਆਇਆ ਇਕ ਪਿਆਰ ਤੇ ਇਸ ਪਿਆਰ ਦੇ ਨਾਲ ਨਾਲ ਗੁੰਦੀਆਂ ਹੋਈਆਂ ਸਾਰੀਆਂ ਯਾਦਾਂ। ਅੰਤਰਧਿਆਨ ਹੋਏ ਤੇ ਵੇਖਿਆ ਕਿ ਇਕ ਵੇਰ 'ਕੋਈ' ਨੱਚੀ ਸੀ ਦਿਲ-ਸੇਜਾ ਤੇ। ਸੋਚਿਆ ਸੀ, ਇਹ ਨੱਚਦੀ ਹੀ ਰਹੇਗੀ ਏਸੇ ਤਰਾਂ ਸਦਾ ਲਈ, ਪਰ ਨਹੀਂ ਇਕ ਦਿਨ ਉਹ ਨਾਚ ਖ਼ਤਮ ਹੋ ਗਿਆ ਤੇ ਫੇਰ ਕਦੇ ਨਾਂ ਹੋਇਆ। ਦਿਲ ਦੀ ਸੇਜਾ ਕਦੀ

ਕਿਸੇ ਮੱਲੀ ਸੀ ਪਰ ਉਹ ਖ਼ਾਲੀ ਹੋ ਗਈ ਤੇ ਖ਼ਾਲੀ ਹੀ ਰਹੀ ਸਾਰੀ ਉਮਰ। ਜੀਵਨ ਦਾ ਨਾਚ ਵੀ ਐਉਂ ਜਾਪਦਾ ਹੈ ਜਿਉਂ ਸਦਾ ਰਹੇਗਾ। ਅਸੀ ਭੁੱਲੇ ਹੋਏ ਹਾਂ ਕਾਮ-ਨਸ਼ੇ ਵਿਚ ਮਰਦ ਔਰਤਾਂ ਸਾਰੇ, ਤੇ ਨੱਚੀ ਜਾ ਰਹੇ ਹਾਂ ਇਕ ਅਨਥੱਕ ਨਾਚ, ਹੱਥਾਂ ਵਿਚ ਹੱਥ ਫੜਕੇ ਤੇ ਅਖ਼ੀਰ ਇਕ ਦਿਨ ਇਹ ਹੱਥ ਛੁੱਟ ਜਾਂਦੇ ਹਨ ਜ਼ੰਮ-ਕਾਲ ਦੇ ਅੱਗੇ ਤੇ ਸਭ ਦਾ ਇਕੋ ਹੀ ਪੋਜ਼ ਹੁੰਦਾ ਹੈ ਉਸ ਦਿਨ–ਕੰਬਦੇ ਹੱਥਾਂ ਦਾ।

*

# ਮਹਾਂ-ਪਾਪ

ਅੱਜ–
ਜਮਨਾ ਦੇ ਕਿਨਾਰੇ
ਰੇਤੇ ਦੇ ਉੱਪਰ
ਇਕ ਚਿੱਖਾ
ਠੰਡੀ ਹੋ ਰਹੀ ਹੈ।
ਕਲ–
ਲਾਂਬੂ ਦੇ ਨਾਲ ਨਾਲ
ਸੜ ਰਹੀ ਸੀ ਸਾਰੀ ਦੁਨੀਆ ;
ਅੱਜ ਚਿਖਾ ਦੇ ਨਾਲ ਨਾਲ
ਫੁੱਟ ਫੁੱਟ ਕੇ
ਰੋ ਰਹੀ ਹੈ।

ਹਵਾਵਾਂ ਵੀ ਕਰ ਰਹੀਆਂ ਨੇ ਵੈਣ।
ਦਰਯਾਵਾਂ ਦੇ ਰੁੜ੍ਹ ਰਹੇ ਨੇ ਨੈਣ।
ਅੱਜ ...... ਅੱਜ
ਸਾਡਾ ਪਿਆਰਾ ਨੇਤਾ
ਮਹਾਤਮਾਂ ਗਾਂਧੀ
ਟੁਰ ਗਿਐ
ਕਿਸੇ ਦੂਰ ਦੇਸ਼।
ਅੱਜ
ਓਸਦੇ ਮਰਨ ਬਾਅਦ
ਸੱਚ ਹੋ ਰਹੇ ਨੇ
ਓਸ ਦੇ ਉਪਦੇਸ਼।

ਪਾਪ
ਮਹਾਂ-ਪਾਪ।
ਦੋਸ਼ ਅਸਾਡਾ
ਕਿਵੇਂ ਹੁਣ
ਕਹੇ ਏਸ ਦਾ
ਪਸਚਾਤਾਪ ?
ਤਿਨ ਗੋਲੀਆਂ
ਅਗੜ ਪਿੱਛੜ
ਵੱਜੀਆਂ
ਉਸ ਸਰੀਰ ਤੇ—
ਅੱਧ-ਕੱਜੇ ਫਕੀਰ ਤੇ।
"ਹਾਇ ਰਾਮ" ਨਿਕਲਿਆ
ਤੇ ਨਾਲ ਹੀ
ਪ੍ਰਾਣ ਛੁੱਟ ਗਏ।
ਰੱਬਾ ! ਉਸ ਪਾਗ਼ਲ ਦੇ ਹੱਥ
ਵਾਰ ਕਰਦੇ
ਕਿਉਂ ਨਾ ਥਿੜਕੇ ?
ਕਿਉਂ ਨਾ ਉੱਕਾ ਟੁੱਟ ਗਏ ?
ਨੀਚਤਾ।
ਪਰਲੇ ਦਰਜੇ ਦੀ ਨੀਚਤਾ।

ਓਹ ਜਿਸ ਨੇ
ਹਿੰਦੀਆਂ ਨੂੰ
ਦਿੱਤੀ ਨਵੀਂ ਜ਼ਿੰਦਗੀ।

ਓਹੋ ਅਸੀ ਆਪ ਖੋਹੀ
ਮਹਾਤਮਾ ਦੀ ਜ਼ਿੰਦਗੀ।
ਉਹ ਜਿਸ ਨੇ
ਪਿੱਛੇ ਜਹੇ
ਰਖਿਆ ਸੀ ਮਰਨ-ਵਰਤ।
ਉਹ ਜਿਸ ਨੇ
ਸਾਡੇ ਬਦਲੇ
ਵਿੱਤਾ ਜੀਵਨ ਮੁਲਕ ਨੂੰ ;
ਹਿੰਦ ਮੁਸਲਮ ਸਾਰਿਆਂ ਦੇ
ਅੱਗੇ ਰਖੀ ਪਿਆਰ-ਸ਼ਰਤ।
ਉਹ ਜਿਸ ਨੇ
ਸੱਚ ਦਿੱਤਾ
ਅਹਿੰਸਾ ਦਿੱਤੀ
ਜਾਗ੍ਰਤ ਦਿੱਤੀ ;
ਇਕ ਨਵੇਂ ਹੀ ਢੰਗ ਨਾਲ
ਆਜ਼ਾਦੀ ਲਈ।
ਸਾਡੇ ਵਿੱਚੋਂ ਕਢ ਦਿੱਤੀ
ਛੂਤ ਛਾਤ
ਫਿਰਕੇਦਾਰੀ ;
ਬਦਲ ਦਿੱਤੀ ਖ਼ੂ ਸਾਡੀ
ਨਫਰਤ-ਮਈ।

ਉਹ ਯੁਗ-ਅਵਤਾਰ
ਰਾਸ਼ਟਰ-ਪਿਤਾ
ਅੱਜ ਨਹੀਂ।
ਹਿੰਦੀਆਂ ਦਾ ਮਾਣ ਟੁੱਟਾ
ਅੱਜ ਅਸੀ ਕੱਖੋਂ ਹੌਲੇ ;
ਸਾਡੇ ਹਥ ਉੱਠੇ ਕਿ ੍ਤੇ
ਅਹਿੰਸਾ ਦੇ ਪੁਜਾਰੀ ਨਾਲ ਹਿੰਸਾ ;
ਅਫਸੋਸ !
ਕੀ ਕੀਤਾ ਮੂਰਖਾਂ ਨੇ
ਕੀ ਉਹਨਾਂ ਵਿੱਚ ਲੱਜ ਨਹੀਂ ?

ਅੱਜ
ਸਾਡਾ ਪੂਜ-ਪਿਤਾ
ਕੋਈ ਲੈ ਗਿਆ।
ਅੱਜ
ਦੇਸ਼ ਯਤੀਮ ਅਨਾਥ
ਫੇਰ ਰਹਿ ਗਿਆ।
ਚੌਹੀਂ ਪਾਸੀਂ
ਕਾਲਾ ਬੱਦਲ
ਛਾ ਰਿਹਾ ਏ।
ਹਨੇਰਾ ਕੀਏ ?
ਵੱਧਦਾ ਵੱਧਦਾ
ਜਾ ਰਿਹਾ ਏ।

ਅੱਜ ਜਮਨਾ ਦੀਆਂ ਲਹਿਰਾਂ
ਲੁੱਛ ਰਹੀਆਂ ਨੇ ।
ਅੱਜ ਅੱਖਾਂ ਭੁਬਭੁਬਾਈਆਂ
ਮਹਾਤਮਾਂ ਨੂੰ ਪੁੱਛ ਰਹੀਆਂ ਨੇ ।
ਪਰ
'ਉਹ'
ਨਹੀਂ ..........

ਮੇਰੇ ਸਤਿਕਾਰ ਤੇ ਦੁੱਖ ਨਾਲ ਵਿੰਨ੍ਹੇ ਹੋਏ ਫੁੱਲ ਮਹਾਤਮਾਂ ਜੀ ਦੀ ਚਿੱਖਾ ਉੱਤੇ । ਏਸ ਨਜ਼ਮ ਦੇ ਖ਼ਿਆਲ ਉਦੋਂ ਦੇ ਹਨ ਜਦ ੩੦ ਜਨਵਰੀ ੧੯੪੮ ਨੂੰ ਇਕ ਪਾਗਲ ਦੇ ਹਥੋਂ ਸਾਡੇ ਪਿਆਰੇ ਬਾਪ ਦਾ ਅੰਤ ਹੋਇਆ। ਦੇਸ਼ ਵਿਚ ਨਫਰਤ ਦੀ ਸਿਖਾਵਤ ਰੰਗ ਲਿਆਈ ਤੇ ਉਸ ਦਾ ਨਤੀਜਾ ਅਸਾਂ ਕੀ ਵੇਖਿਆ ਕਿ ਪਿਆਰ ਤੇ ਮੇਲ ਮਿਲਾਪ ਦੀ ਸ਼ਿਖ਼ਸ਼ਾ ਦੇਣ ਵਾਲੇ ਰਾਸ਼ਟਰ ਪਿਤਾ ਨੂੰ ਅਸਾਂ ਗੋਲੀਆਂ ਦਾ ਨਿਸ਼ਾਨਾ ਬਨਾਇਆ । ਇਹ ਕਾਲਾ ਧੱਬਾ ਰਹਿੰਦੀ ਦੁਨੀਆਂ ਤਕ ਸਾਡੇ ਮੱਥੇ ਤੋਂ ਨਹੀਂ ਮਿੱਟ ਸਕਦਾ । ਇਤਹਾਸ ਦੇ ਪੱਤਰੇ ਦੁਨੀਆਂ ਤਾਈਂ ਢੰਡੋਰਾ ਦੇਂਦੇ ਰਹਿਨਗੇ ਕਿ ਇਕ ਹਿੰਦੁਸਤਾਨੀ 'ਹਿੰਦੂ' ਨੇ ਯੁਗ ਦੇ ਸਭ ਤੋਂ ਵੱਡੇ ਆਦਮੀ ਦੀ ਜਾਨ ਲਈ ਅਰ ਉਹ ਵੀ ਬੇਦਰਦੀ ਨਾਲ । ਕਿੰਨਾ ਸਾਡਾ ਖ਼ੂਨ ਉਬਲਦਾ ਹੈ ਇਹ ਸੋਚ ਸੋਚ ਕੇ । ਕੀ ਉਹ ਜਿੰਦ ਗੋਲੀਆਂ ਦੀ ਅਧਕਾਰੀ ਸੀ ? ਸਾਡੇ ਲਈ ਕਿੰਨੀ ਸ਼ਰਮ ਦੀ ਗੱਲ ਹੈ। ਜਿਹੜਾ ਨਾਂ ਏਸ ਨਿਸ਼ਾਨੇ ਬਾਜ਼ੀ ਨਾਲ ਸਬੰਧਤ ਹੈ ਉਹ ਨਾ ਹੀ ਔਣ ਵਾਲੀਆਂ ਨਸਲਾਂ ਵਿੱਚੋਂ ਨਿਕਲ ਜਾਏਗਾ। ਹੁਣ ਘੱਟ ਹੀ ਕੋਈ 'ਨੱਥੂ ਰਾਮ' ਨਾਂ ਰੱਖਿਆ ਜਾਇਆ ਕਰੇਗਾ ਕਿਉਂਕਿ ਐਸਾ ਨਾਂ ਰੱਖਣ ਵਾਲੇ ਇਕ ਗੁਮਰਾਹ ਆਦਮੀ ਨੇ ਸਾਥੋਂ ਕਿੰਨਾ ਅਨਮੋਲ ਰਤਨ ਲੈ ਲਿਆ ਹੈ।

ਮਹਾਤਮਾਂ ਜੀ ਦੇ ਦਿਹਾਂਤ ਤੇ ਅਫਸੋਸ ਪਰਗਟ ਕਰਦਿਆਂ ਜਾਰਜ ਬਰਨਾਰਡ ਸ਼ਾਹ ਨੇ ਠੀਕ ਕਿਹਾ ਸੀ।

This shows how dangerous it is to be too good.

ਮਹਾਤਮਾ ਜੀ ਦੇ ਸਰੀਰ ਨੂੰ ਲੰਬੂ ਲਾਣ ਤੋਂ ਲੈ ਕੇ ਚਿਖਾ ਠੰਡੀ ਹੋਣ ਅਤੇ ਫੁੱਲ ਚੁੱਗਨ ਤਕ ਦੀ ਮੇਰੀ ਦਸ਼ਾ ਇਨ੍ਹਾਂ ਸਤਰਾਂ ਵਿਚ ਦਫਨ ਹੈ। ਏਸ ਇਤਹਾਸਕ ਮਹਾਂ-ਪਾਪ ਦੇ ਬਾਅਦ ਜੋ ਕੁਛ ਹੋਇਆ ਉਸ ਤੋਂ ਇਹ ਮੇਰੀ ਨਜ਼ਮ ਸ਼ੁਰੂ ਹੁੰਦੀ ਹੈ।

ਜਮਨਾ ਦੇ ਕਿਨਾਰੇ
ਰੇਤ ਦੇ ਉੱਪਰ
ਇਕ ਚਿਖਾ
... ... ... ... ...
... ... ... ... ...
... ... ... ... ...

**
**

ਛਪਣ ਵਿਚ

# ਉਕਾਈਆਂ ਦਾ ਸੋਧ

| ਸਫ਼ਾ | ਸਤਰ | ਉਕਾਈ | ਸੋਧ |
|---|---|---|---|
| ੧੧ | ੧੨ | ਅੱਲ | ਅਹੱਲ |
| ੨੩ | ੧੦ | ਸ਼ਰਨਾਥੀ | ਸ਼ਰਨਾਰਥੀ |
| ੨੩ | ੧੨ | ਕੰਬਲ | ਕੰਬਨ |
| ੩੫ | ੨ | ਚਾਣਨ | ਚਾਨਣ |
| ੭੨ | ੯ | ਭਰਆਿ | ਭਰਿਆ |
| ੮੧ | ੧੧ | ਬਲਿਆ | ਬਨਿਆ |
| ੮੩ | ੧੨ | ਛੋਹੰਦੇ | ਛੋਂਹਦੇ |
| ੯੨ | ੮ | ਖ਼ਾਰਰ | ਖ਼ਾਤਰ |
| ੯੯ | ੩ | ਜਿਵੇਂ | ਤਿਵੇਂ |
| ੧੦੮ | ੬ | ਪਲ | ਪਰ |
| ੧੨੦ | ੧੯ | ਚਹਾਨਾ | ਚਾਹਨਾਂ |
| ੧੨੧ | ੭ | ਦੁਖਾ ਹੁੰਦੀ | ਦੁਖੀ ਹੁੰਦਾ |
| ੧੪੪ | ਅਖ਼ੀਰਲੀ | ਇਹ | ਓਹ |
| ੧੮੬ | ੧੬ | ਸਿਰਭ | ਸਿਰਫ |
| ੧੯੪ | ਪਹਿਲੀ | ਲਿਦਖਾ | ਲਿਖਦਾ |
| ੨੩੧ | ੫ | ਬੇਵਤਿਆਂ | ਦੇਵਤਿਆਂ |
| ੨੩੧ | ੧੭–੧੮ | ਛਨ-ਕਾਰ | ਛਨਕਾਰ |
| ੨੩੮ | ੪ | ਗੰਰ | ਰੰਗ |